# ਬਖ਼ਸ਼ਿਸ਼

(ਰੁਬਾਈ-ਸੰਗ੍ਰਹਿ)

ਗੁਰਮੁਖ ਸਿੰਘ 'ਰਤਨ'

(ਅਨੇਜਾ [illegible])

ਬਖ਼ਸ਼ਿਸ਼
(ਰੁਬਾਈ–ਸੰਗ੍ਰਹਿ)

**BAKHSHISH**
(Rubai-Sangrah)
by Gurmukh Singh 'Rattan'



**July, 2006**

*Publishers :* **Aneja's**
WZ-105A, Street No. 7, Varinder Nagar,
New Delhi-110 058
Cell : ~~9810078290 Res. 25522225~~ 09599885577

*Printed at :* **Vartman Hindustan**
J-29B, Ramesh Nagar,New Delhi-110015
Ph. 25441674, 25448648

Price : 40/-

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀਆਂ

ਅਪਾਰ ਬਖ਼ਸ਼ਿਸ਼ਾਂ ਸਦਕਾ

ਆਪਣੇ ਮਾਤਾ-ਪਿਤਾ

ਅਤੇ

ਧਰਮ ਪਤਨੀ ਦੀ

ਚਿਰ-ਸਥਾਈ

ਯਾਦ ਨੂੰ ਸਮਰਪਤ

# 'ਬਖ਼ਸ਼ਿਸ਼' - ਮੇਰੀ ਦ੍ਰਿਸ਼ਟੀ ਵਿੱਚ

'ਬਖ਼ਸ਼ਿਸ਼' ਸੰਤ ਗੁਰਮੁਖ ਸਿੰਘ 'ਰਤਨ' ਦੀਆਂ ਉਹਨਾਂ ਰੁਬਾਈਆਂ ਦਾ ਇੱਕ ਅਜਿਹਾ ਪ੍ਰਥਮ ਤੇ ਉੱਤਮ ਸੰਗ੍ਰਹਿ ਹੈ, ਜਿਹੜੀਆਂ ਆਪਣੇ ਨਾਮਧਾਰੀ ਸਮਾਜ, ਸਾਧ ਸੰਗਤ ਅਤੇ ਖੁਲ੍ਹੀਆਂ ਸਟੇਜਾਂ ਤੇ ਵੀ ਕਾਫੀ ਪ੍ਰਸ਼ੰਸਾ ਪ੍ਰਾਪਤ ਕਰ ਚੁੱਕੀਆਂ ਹਨ। ਪਿਛਲੇ ਕੋਈ ਤਕਰੀਬਨ ਦੋ ਢਾਈ ਦਹਾਕਿਆਂ ਤੋਂ ਆਪਣੇ ਇਸ਼ਟ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀਆਂ ਬਖ਼ਸ਼ਿਸ਼ਾਂ ਸਦਕਾ ਹੀ ਇਹ ਰੁਬਾਈ-ਸੰਗ੍ਰਹਿ ਹੋਂਦ ਵਿੱਚ ਆਇਆ ਹੈ। ਗੁਰਮੁਖ ਸਿੰਘ 'ਰਤਨ' ਦੀ ਲੇਖਣੀ ਤੇ ਸ੍ਰੀ ਸਤਿਗੁਰੂ ਜੀ ਦੀ ਅਪਾਰ ਬਖ਼ਸ਼ਿਸ਼ ਹੈ ਤਾਂ ਹੀ ਉਨ੍ਹਾਂ ਨਾਮਧਾਰੀ ਸਟੇਜਾਂ ਤੇ ਆਪਣੀ ਇੱਕ ਵੱਖਰੀ ਪਛਾਣ ਬਣਾਉਣ ਵਿੱਚ ਇਹ ਮੁਕਾਮ ਹਾਸਿਲ ਕੀਤਾ ਹੈ। ਹੁਣ ਤੱਕ ਉਹ ਆਪਣੀਆਂ ਕਵਿਤਾਵਾਂ ਤੇ ਰੁਬਾਈਆਂ ਰਾਹੀਂ ਸਾਧ ਸੰਗਤ ਦੀ ਸੇਵਾ ਕਰਦੇ ਰਹੇ ਹਨ। ਜਿਹੜੀਆਂ ਧਾਰਮਕ ਜਜ਼ਬਿਆਂ ਭਰਪੂਰ ਹਨ ਤੇ ਸੁਨਣ ਵਾਲੇ ਸੁਣਕੇ ਉਨ੍ਹਾਂ ਦੇ ਵਹਿਣ ਵਿੱਚ ਵਹਿ ਜਾਂਦੇ ਹਨ ਅਤੇ ਪ੍ਰਸ਼ੰਸਕਾਂ ਵਲੋਂ ਵਾਧੂ ਮਾਣ ਸਤਿਕਾਰ ਵੀ ਮਿਲਦਾ ਹੈ। ਅਜੇਹੀ ਵਾਹ-ਵਾਹ ਇਹਨਾਂ ਨੂੰ ਆਪਣੀਆਂ ਕਵਿਤਾਵਾਂ ਰਾਹੀਂ ਕੇਂਦਰੀ ਪੰਜਾਬੀ ਸਾਹਿਤ ਸੰਮੇਲਨ

ਦੀਆਂ ਸਾਹਿਤਕ ਇਕੱਤ੍ਰਤਾਵਾਂ ਵਿੱਚ ਪੜ੍ਹਕੇ ਆਪਣੇ ਸ਼ਾਇਰ ਦੋਸਤਾਂ ਪਾਸੋਂ ਵੀ ਮਿਲਦੀ ਰਹੀ ਹੈ। 'ਰਤਨ' ਜੀ ਦਾ ਸੁਭਾ ਮਿਲਾਪੜਾ ਤੇ ਧੀਰਜ ਭਰਿਆ ਹੈ। ਇਨ੍ਹਾਂ ਦੀ ਬਿਰਤੀ ਤੇ ਕਲਪਨਾ ਸ਼ੁੱਧ ਸਿੱਖੀ ਤੇ ਧਾਰਮਕ ਰਸ-ਰੰਗ ਨਾਲ ਭਿੱਜੀ ਹੋਈ ਹੈ ਜੋ ਇਹਨਾਂ ਨੂੰ ਵਿਰਸੇ ਵਿੱਚ ਮਿਲੀ ਹੈ, ਇਹਨਾਂ ਦੇ ਆਪਣੇ ਪ੍ਰਵਾਰ ਚੋਂ ਨਹੀਂ ਪਰ ਨਾਨਕੇ ਪ੍ਰਵਾਰ ਵਲੋਂ। ਇਹਨਾਂ ਤੇ ਸੰਤ ਮੰਗਲ ਸਿੰਘ ਜੀ ਲਾਇਲਪੁਰੀ ਅਤੇ ਡਾ. ਅਮਰ ਭਾਰਤੀ ਜੀ ਜੋ ਕਿ ਰਿਸ਼ਤੇ ਵਿੱਚ ਦੋਵੇਂ ਹੀ ਇਨ੍ਹਾਂ ਦੇ ਮਾਮਾ ਜੀ ਸਨ (ਡਾ. ਅਮਰ ਭਾਰਤੀ ਜੀ ਨੂੰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਵਲੋਂ 'ਸਾਹਿਤ-ਮਾਰਤੰਡ' ਦੀ ਉਪਾਧੀ ਨਾਲ ਨਿਵਾਜ਼ਿਆ ਸੀ। ਇਹਨਾਂ ਸੁੱਘੜ-ਸਿਆਣਿਆਂ, ਪ੍ਰਤਿਭਾਸ਼ਾਲੀ ਹੱਸਤੀਆਂ ਦੀ ਪ੍ਰੇਰਨਾ ਸਦਕਾ ਹੀ ਅੱਜ ਇਹ 'ਬਖ਼ਸ਼ਿਸ਼' ਰੂਪੀ ਰੁਬਾਈਆਂ ਦੀ ਪੁਸਤਕ ਸਤਿਗੁਰੂ ਜੀ ਦੀ ਕ੍ਰਿਪਾ ਨਾਲ ਹੋਂਦ ਵਿੱਚ ਆਈ ਹੈ। ਇਹਨਾਂ ਤੋਂ ਇਲਾਵਾ 'ਕਵੀ' ਪ੍ਰੀਤਮ ਸਿੰਘ, ਮਾਸਟਰ ਨਿਹਾਲ ਸਿੰਘ, ਨਿਰੰਜਨ ਸਿੰਘ 'ਜਯੋਤੀ', ਬੇਅੰਤ ਸਿੰਘ 'ਪ੍ਰਦੇਸੀ' ਅਤੇ ਬਲਵੰਤ ਸਿੰਘ 'ਦਰਦੀ' ਹੋਰਾਂ ਨੂੰ ਆਪਣੇ ਪ੍ਰੇਰਨਾ ਸ੍ਰੋਤ ਮੰਨਦੇ ਹਨ। ਆਮ ਸਾਧ ਸੰਗਤ ਵਿੱਚ ਇਹਨਾਂ ਨੂੰ ਸ੍ਰਦਾਰ ਬੇਅੰਤ ਸਿੰਘ 'ਪ੍ਰਦੇਸੀ', ਸ੍ਰੀ ਤਾਰਾਚੰਦ 'ਆਜ਼ਾਦ' ਤੇ ਪ੍ਰੇਮ ਸਾਗਰ 'ਪੱਬੀ' ਹੋਰਾਂ ਨਾਲ ਸਟੇਜ ਤੇ ਆਪਣੀਆਂ ਕਵਿਤਾਵਾਂ ਤੇ ਰੁਬਾਈਆਂ ਨੂੰ ਪੇਸ਼ ਕਰਨ ਦਾ ਮੌਕਾ ਮਿਲਦਾ

ਰਿਹਾ ਹੈ। 'ਰਤਨ' ਜੀ ਨੂੰ ਆਪਣੇ ਸਾਹਿਤਕ ਗੁਰੂ ਸ੍ਰੀ ਤਾਰਾਚੰਦ 'ਆਜ਼ਾਦ' ਜਿਹੇ ਉਚੀਆਂ ਕਦਰਾਂ ਕੀਮਤਾਂ ਰੱਖਣ ਵਾਲੇ ਅਤੇ ਉਚੀਆਂ ਉਡਾਣਾਂ ਮਾਰਨ ਵਾਲੇ, ਨਾਲੇ ਪੰਜਾਬੀ ਸਾਹਿਤ ਜਗਤ ਵਿੱਚ ਆਪਣੀ ਇੱਕ ਵੱਖਰੀ ਪਛਾਣ ਰੱਖਣ ਵਾਲੇ ਅਤੇ ਇੱਕ ਅਜੇਹਾ ਉਚਾ ਤੇ ਸੁੱਚਾ ਮਿਆਰ ਰੱਖਣ ਵਾਲੀ ਸ਼ਖ਼ਸੀਅਤ ਦਾ ਸ਼ਾਗਿਰਦ ਹੋਣ ਦਾ ਮਾਣ ਹਾਸਿਲ ਹੈ।

ਆਪ ਜੀ ਨੇ ਜਦੋਂ ਵੀ ਸਟੇਜ ਤੋਂ ਹੇਠਾਂ ਉਤਰਨਾ ਤਾਂ ਉਨ੍ਹਾਂ ਦੇ ਚਾਹਵਾਨਾਂ, ਪ੍ਰਸ਼ੰਸਕਾਂ ਨੇ ਉਨ੍ਹਾਂ ਨੂੰ ਕਹਿਣਾ ਕਿ ਤੁਸੀਂ ਆਪਣੀਆਂ ਲਿਖੀਆਂ ਕਵਿਤਾਵਾਂ ਤੇ ਰੁਬਾਈਆਂ ਨੂੰ ਪੁਸਤਕ ਰੂਪ ਵਿੱਚ ਜ਼ਰੂਰ ਛਪਵਾਓ ਤਾਂ ਜੋ ਅਸੀਂ ਜਦੋਂ ਚਾਹੀਏ ਪੜ੍ਹ ਕੇ ਇਸ ਤਰ੍ਹਾਂ ਤੁਹਾਡੇ ਚੇਹਰੇ ਤੇ ਉਭਰਦੇ ਭਾਵ, ਪਿਆਰ ਤੇ ਉਦਗਾਰ ਨਾਲ ਕੀਤੀ ਅਦਾਇਗੀ ਦਾ ਆਨੰਦ ਮਾਣ ਸਕੀਏ। ਮੈਨੂੰ ਇਸ 'ਬਖ਼ਸ਼ਿਸ਼' ਰੂਪੀ ਰੁਬਾਈ-ਸੰਗ੍ਰਹਿ ਦੇ ਪ੍ਰਕਾਸ਼ਨ ਦੀ ਬੇਹੱਦ ਤੇ ਅਥਾਹ ਖ਼ੁਸ਼ੀ ਇਸ ਲਈ ਹੈ ਕਿ ਮੇਰੇ ਪਰਮ ਮਿੱਤਰ ਤੇ ਪਿਆਰੇ 'ਰਤਨ' ਜੀ ਨੂੰ ਉਨ੍ਹਾਂ ਦੀ ਵਡੇਰੀ ਉਮਰ ਵਾਲੀਆਂ ਸੀੜੀਆਂ ਚੜ੍ਹਣ ਕਰਕੇ, ਉਨ੍ਹਾਂ ਦੀਆਂ ਲਿਖੀਆਂ ਰੁਬਾਈਆਂ ਤੇ ਕਵਿਤਾਵਾਂ ਦੇ ਭੰਡਾਰ ਨੂੰ ਵੇਖਦਿਆਂ ਹਰ ਮਿਲਣੀ ਸਮੇਂ ਪ੍ਰਕਾਸ਼ਤ ਕਰਨ ਦੀ ਇੱਛਾ ਪ੍ਰਗਟਾਉਂਦਾ ਰਿਹਾ। ਜਿਹੜੀ ਕਿ ਹੁਣ ਰੂਪਮਾਨ ਹੋਈ ਹੈ।

ਮੇਰਾ ਦ੍ਰਿੜ੍ਹ ਵਿਸ਼ਵਾਸ ਹੈ ਕਿ ਪੰਜਾਬੀ ਕਵਿਤਾ ਦੇ ਰਸੀਏ ਅਤੇ ਪਵਿੱਤਰ ਮਨ ਦੇ ਧਾਰਮਕ ਭਾਵਾਂ ਨਾਲ ਭਿੱਜੇ ਜਜ਼ਬਿਆਂ ਦੇ ਇਸ 'ਬਖ਼ਸ਼ਿਸ਼' ਰੂਪੀ ਰੁਬਾਈ-ਸੰਗ੍ਰਹਿ ਨੂੰ ਅਵੱਸ਼ ਹੀ 'ਜੀ ਆਇਆਂ' ਕਹਿਣਗੇ ਤੇ ਜ਼ਰੂਰ ਇਹਨਾਂ ਨੂੰ ਪੜ੍ਹਕੇ ਆਨੰਦ ਮਾਨਣਗੇ। ਮੈਂ 'ਰਤਨ' ਜੀ ਨੂੰ ਇਸ ਰੁਬਾਈ-ਸੰਗ੍ਰਹਿ ਦੀ ਦਿਲੋਂ ਵਧਾਈ ਦਿੰਦਾ ਹਾਂ ਤੇ ਉਨ੍ਹਾਂ ਦੇ ਧਾਰਮਕ ਤੇ ਸਮਾਜਕ ਵਲਵਲਿਆਂ ਨੂੰ 'ਜੀ ਆਇਆਂ' ਕਹਿੰਦਾ ਹਾਂ, ਕਿਉਂ ਜੋ ਇਸ ਨਾਲ ਧਾਰਮਕ ਪੰਜਾਬੀ ਸਾਹਿਤ ਦੇ ਖੇਤਰ ਵਿੱਚ ਇੱਕ ਰਚਨਾਤਮਕ ਕਵਿਤਾ - ਰੁਬਾਈ ਰੂਪ ਵਿੱਚ ਵਾਧਾ ਹੋਇਆ ਹੈ।

– ਮੋਹਨ ਸਿੰਘ 'ਬੈਰੀ'
ਸਕੱਤਰ ਜਨਰਲ
ਕੇਂਦਰੀ ਪੰਜਾਬੀ ਸਾਹਿਤ ਸੰਮੇਲਨ (ਰਜਿ.)
WZ-68A, ਗਲੀ ਨੰ. 9, ਵਰਿੰਦਰ ਨਗਰ,
ਨਵੀਂ ਦਿੱਲੀ-110 058 ਫੋਨ : 25531244

ਮਿਤੀ : 8 ਜੁਲਾਈ, 2006

# ਕੁੱਝ ਆਪਣੇ ਬਾਰੇ

ਨਮਸਕਾਰ, ਸਤਿਗੁਰੂ ਨੂੰ ਪਹਿਲਾਂ, ਫਿਰ ਮੇਰੇ ਉਸਤਾਦਾਂ ਨੂੰ।
ਜਿਨ੍ਹਾਂ 'ਰਤਨ' ਤੇ ਬਖ਼ਸ਼ਿਸ਼ ਕੀਤੀ, ਸੁਣ ਲੀਤਾ ਫਰਿਆਦਾਂ ਨੂੰ।
ਇਸ ਕਾਬਲ, ਮੈਂ ਤਾਂਹੀਓਂ ਹੋਇਆ, ਜਾਂ ਸਤਿਗੁਰੂ ਨੇ ਬਖ਼ਸ਼ਿਸ਼ ਕੀਤੀ -
ਸੀਨੇ ਵਿੱਚ, ਮੈਂ ਘੁੱਟੀ ਫਿਰਦਾ, ਉਨ੍ਹਾਂ ਮਿੱਠੀਆਂ ਯਾਦਾਂ ਨੂੰ॥

ਮੇਰਾ ਜਨਮ ਸੰਨ 1940 ਵਿੱਚ ਪਿਤਾ ਸੰਤ ਕੇਸਰ ਸਿੰਘ ਜੀ ਦੇ ਗ੍ਰਹਿ ਵਿਖੇ ਮਾਤਾ ਰਵੇਲ ਕੌਰ ਜੀ ਦੀ ਕੁੱਖੋਂ 1 ਮਾਰਚ ਨੂੰ ਹੋਇਆ। ਇਹ ਅਰੋੜਾ ਪਰਿਵਾਰ ਹੈ ਤੇ ਗੋਤਰ ਅਨੇਜਾ ਕਰਕੇ ਜਾਣੀ ਜਾਂਦੀ ਹੈ। ਪਿਤਾ ਜੀ ਬਿਓਪਾਰੀ ਸਨ। ਨਾਮਧਾਰੀ ਮਰਿਆਦਾ ਅਸਾਡੇ ਘਰਾਂ 'ਚ ਅਸਾਡੀ ਨਾਨੀ ਜੀ ਦੀ ਦੇਣ ਸੀ। ਉਸ ਤੋਂ ਬਾਅਦ ਵੱਡੇ ਪ੍ਰਵਾਰ 'ਚ ਹੋਣ ਕਾਰਨ ਸਾਰੇ ਮਿਲ ਜੁਲ ਕੇ ਰਹਿੰਦੇ ਰਹੇ। ਮੇਰਾ ਜੰਮਪਲ 33 ਚੱਕ, ਸਤਿਆਨਾ ਬਗਲਾ, ਜਿਲਾ ਲਾਇਲਪੁਰ ਦਾ ਹੈ। ਇੱਥੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਤਿੰਨ ਦੌਰੇ ਹੋਏ ਸਨ ਤੇ ਹਰ ਦੌਰੇ ਸਮੇਂ ਸਾਧ ਸੰਗਤ ਦੀ ਸੇਵਾ ਕਰਨ ਦਾ ਸੁਭਾਗ ਵੀ ਪ੍ਰਾਪਤ ਹੋਇਆ। ਪਾਕਿਸਤਾਨ ਬਨਣ ਤੋਂ ਬਾਅਦ ਸਿੱਧਾ ਯੂ.ਪੀ. ਪਹੁੰਚੇ ਤੇ ਪਿੰਡ ਕੌਂਚ, ਜਿਲਾ ਜਾਲੌਨ ਵਿੱਚ ਜਾ ਵੱਸੇ। ਹੱਥੀਂ ਕਿਰਤ ਕਰਕੇ ਆਪਣੇ ਪਿਤਾ ਨਾਲ ਮੋਢਾ ਲਾਕੇ ਆਪਣੇ ਆਪ ਨੂੰ ਨਵੇਂ ਸਿਰਿਓਂ ਖੜ੍ਹਾ ਕੀਤਾ। ਫੇਰ ਮੱਧ ਪ੍ਰਦੇਸ਼ 'ਚ ਵੀ

ਜਾ ਕੇ ਵਸੋਂ ਹੋਈ ਤੇ ਆਖਰ 1955 ਵਿੱਚ ਸੁਭਾਸ਼ ਨਗਰ, ਨਵੀਂ ਦਿੱਲੀ ਆ ਵੱਸੇ। ਦਾਨਾ-ਪਾਣੀ ਬੰਦੇ ਨੂੰ ਲਈ ਫਿਰਦਾ ਹੈ। ਆਪਣੇ ਵੱਸ ਤਾਂ ਬੰਦੇ ਦੇ ਕੁੱਝ ਵੀ ਨਹੀਂ। ਨਵੇਂ ਸਿਰਿਓਂ ਜ਼ਿੰਦਗੀ ਦੀ ਸ਼ੁਰੂਆਤ ਹੋਈ। ਏਥੇ ਵੱਡੇ ਮਾਮਾ ਜੀ ਸੰਤ ਮੰਗਲ ਸਿੰਘ ਲਾਇਲਪੁਰੀ ਤੇ ਛੋਟੇ ਮਾਮਾ ਜੀ ਡਾ. ਅਮਰ ਭਾਰਤੀ ਨਾਲ ਵਾਹਵਾ ਸਮਾਂ ਲੰਘਿਆ। ਪਿਤਾ ਜੀ ਨੇ ਏਥੇ ਆ ਕੇ ਦੁਕਾਨ ਸ਼ੁਰੂ ਕੀਤੀ ਤੇ ਨਾਲ ਹੀ ਮੇਰੀ ਰੁਚੀ ਸਮਾਜਕ ਕੰਮਾਂ ਵਿੱਚ ਵੱਧਦੀ ਗਈ। ਕਈ ਸੰਸਥਾਵਾਂ ਨਾਲ ਜੋੜ ਮੇਲਾ ਹੋਇਆ। ਸਮਾਜ ਦੀ ਸੇਵਾ, ਪੰਜਾਬੀ ਬੋਲੀ ਦੀ ਸੇਵਾ ਨਾਲ ਨਾਲ ਚੱਲਣ ਲੱਗੀਆਂ। ਜਿੱਥੇ ਵਪਾਰ ਚੰਗਾ ਚੱਲ ਪਿਆ ਉਥੇ ਆਪਣੇ ਪਿਤਾ ਸੰਤ ਕੇਸਰ ਸਿੰਘ ਜੀ ਨਾਲ ਮੋਢਾ ਜੋੜੀ ਰੱਖਿਆ ਤੇ ਇੰਜ ਸਮਾਂ ਨਵੇਂ ਸਿਰੇ ਚੰਗਾ ਲੰਘਣ ਲੱਗਾ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਵਲੋਂ ਚਲਾਈ ਗਈ ਨਾਮਧਾਰੀ ਆਨੰਦ ਮਰਿਆਦਾ ਦੀ ਪਹਿਲੀ ਸ਼ਤਾਬਦੀ ਮੌਕੇ 3 ਜੂਨ 1963 ਨੂੰ ਮੇਰਾ ਆਨੰਦ ਕਾਰਜ ਹੋਇਆ ਤੇ ਫਿਰ ਸਮਾਂ ਪਾ ਕੇ ਪ੍ਰਵਾਰ ਦੇ ਫੁੱਲ ਖਿੜਨ ਸ਼ੁਰੂ ਹੋਏ। ਜੋੜਿਆਂ ਦੀ ਸੇਵਾ ਕਰਨ ਦਾ ਸ਼ੌਕ ਹੁੰਦਾ ਸੀ। ਸੋ ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ, ਸੁਭਾਸ਼ ਨਗਰ ਵਿਖੇ ਕਾਫੀ ਚਿਰ ਸੇਵਾ ਚਲਦੀ ਰਹੀ। ਉਥੇ ਸ਼ਿੰਗਾਰਾ ਸਿੰਘ 'ਚਮਨ' ਜੀ ਨੇ ਮੇਰੀਆਂ ਰੁਬਾਈਆਂ ਤੇ ਕਵਿਤਾਵਾਂ ਵੱਲ ਨਜ਼ਰ ਕੀਤੀ। ਉਦੋਂ ਮੈਂ ਦੂਸਰੇ ਸ਼ਾਇਰਾਂ ਦੀਆਂ ਲਿਖੀਆਂ ਬੋਲਦਾ ਸੀ, ਪਰ ਸਤਿਗੁਰੂ ਜੀ ਦੀ ਕ੍ਰਿਪਾ ਸਦਕਾ ਅਦਾਇਗੀ ਚੰਗੀ ਹੋ ਜਾਣੀ। ਸਟੇਜ ਤੇ ਵਾਹ ਵਾਹ ਹੋਣ ਨਾਲ ਹੀ ਮਨ ਵਿੱਚ ਕੁੱਝ ਆਪ ਲਿਖਣ ਦੀ ਚਾਹ ਜਾਗੀ। ਉਦੋਂ ਤੱਕ ਮੇਰੀ ਉਮਰ

ਤਕਰੀਬਨ 40 ਸਾਲ ਪਾਰ ਕਰ ਚੁੱਕੀ ਸੀ। ਫਿਰ ਅੰਦਰੋਂ ਆਪਣੇ ਇਸ਼ਟ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਅਰਜ਼ ਕੀਤੀ ਕਿ ਮੇਰੇ ਤੇ ਵੀ ਬਖ਼ਸ਼ਿਸ਼ ਕਰੋ ਤੇ ਅੰਦਰੋਂ ਮੈਨੂੰ ਅਜੇਹੀ ਸਮਰਥਾ ਬਖ਼ਸ਼ੋ ਜੋ ਮੈਂ ਆਪ ਆਪਣੀਆਂ ਰਚਨਾਵਾਂ ਸਾਧ ਸੰਗਤ ਵਿੱਚ ਸੁਣਾ ਸਕਾਂ। ਸਤਿਗੁਰਾਂ ਦਾ ਕੋਟਾਨ ਕੋਟ ਸ਼ੁਕਰਾਨਾ ਜੋ ਉਨ੍ਹਾਂ ਨੇ ਮੇਰੇ ਤੇ ਅਜੇਹੀ ਕ੍ਰਿਪਾ ਦ੍ਰਿਸ਼ਟੀ ਕੀਤੀ ਕਿ ਮੈਂ ਅੰਦਰੋਂ ਬਾਹਰੋਂ ਨਸ਼ਿਆਇਆ ਗਿਆ। ਤਕਰੀਬਨ 1985 ਤੋਂ ਬਾਅਦ ਨਾਮਧਾਰੀ ਸਾਧ-ਸੰਗਤ ਵਿੱਚ ਜਾਣ-ਪਛਾਣ ਵੱਧਦੀ ਗਈ ਤੇ ਸਟੇਜਾਂ ਆਪਣੀਆਂ ਜਾਪਣ ਲੱਗੀਆਂ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿੱਚ ਵੀ ਸਮਾਂ ਮਿਲਦਾ ਕੁੱਝ ਕਵਿਤਾ ਤੇ ਰੁਬਾਈਆਂ ਕਹਿਣ ਦਾ। ਕਈ ਵਾਰੀ ਸਟੇਜ 'ਤੇ ਬੋਲਦਿਆਂ ਸਤਿਗੁਰਾਂ ਆਪਣੀ ਕ੍ਰਿਪਾ ਦ੍ਰਿਸ਼ਟੀ ਕਰਕੇ ਨਿਵਾਜ਼ਿਆ ਤੇ ਮੈਂ ਅੰਦਰ ਤੀਕ ਉਨ੍ਹਾਂ ਦੀਆਂ ਬਖ਼ਸ਼ਿਸ਼ਾਂ ਦਾ ਕਾਇਲ ਹੋਇਆ। ਇੱਕ ਵਾਰੀ ਮਾਨਸਰੋਵਰ ਗਾਰਡਨ ਕੋਠੀ ਤੇ ਸਤਿਗੁਰਾਂ ਨੇ ਜਦੋਂ ਇਹ ਬਚਨ ਕਰਕੇ ਸੰਬੋਧਨ ਕੀਤਾ - "ਆਓ ਕਵੀ ਜੀ...।" ਤਾਂ ਮੈਨੂੰ ਉਨ੍ਹਾਂ ਦੇ ਧੰਨਵਾਦ ਵਜੋਂ ਸ਼ਬਦ ਨਹੀਂ ਮਿਲ ਸਕੇ ਤੇ ਮੇਰਾ ਅੰਦਰ ਠੰਡਿਆ ਗਿਆ ਸੀ। ਮੈਂ ਹੇਠਲੀਆਂ ਸਤਰਾਂ ਰਾਹੀਂ ਆਪਣੇ ਸਤਿਗੁਰੂ ਜੀ ਦਾ ਸ਼ੁਕਰਾਨਾ ਕਰਦਾ ਹਾਂ।

ਸਤਿਗੁਰੂ ਹੈ, ਕਿਰਪਾ ਦਾ ਸਾਗਰ - ਭਰ ਦੇਂਦੈ ਝੱਟ ਖਾਲੀ ਗਾਗਰ ।
ਸਮੇਂ ਸਮੇਂ ਤੇ, ਸਮਾਂ ਬਖਸ਼ ਕੇ - 'ਰਤਨ' ਜਿਹਾਂ ਨੂੰ ਕਰੇ ਉਜਾਗਰ ॥

ਸਮੇਂ ਨਾਲ ਪਿਤਾ ਸੰਤ ਕੇਸਰ ਸਿੰਘ ਜੀ ਤੇ ਮਾਤਾ ਰਵੇਲ ਕੌਰ ਜੀ ਦਾ ਸਾਥ ਨਾ ਰਿਹਾ ਤੇ 1992 ਵਿੱਚ ਧਰਮ ਪਤਨੀ ਬੀਬੀ ਸਤਵੰਤ ਕੌਰ ਦਾ ਵਿਛੋੜਾ ਵੀ ਪੈ ਗਿਆ। ਪਰ ਮੇਰੇ ਬੱਚਿਆਂ, ਮੇਰੀਆਂ ਨੂੰਹਾਂ (ਧੀਆਂ) ਨੇ ਮੈਨੂੰ ਡੋਲਣ ਨਹੀਂ ਦਿੱਤਾ। ਸਤਿਗੁਰੂ ਜੀ ਘਟ ਘਟ ਦੀ ਜਾਨਣ ਵਾਲੇ ਨੇ, ਮੇਰੇ ਤੇ ਕ੍ਰਿਪਾ ਕੀਤੀ ਤੇ ਮੈਨੂੰ ਦਸਵੰਧ ਇੱਕਠੀ ਕਰਨ ਦੀ ਸੇਵਾ ਬਖ਼ਸ਼ ਦਿੱਤੀ। ਜਿਹੜੀ ਅੱਜ ਤੱਕ ਸਤਿਗੁਰੂ ਜੀ ਦੀ ਅਪਾਰ ਬਖ਼ਸ਼ਿਸ਼ ਸਦਕਾ ਠੀਕ-ਠਾਕ ਚੱਲ ਰਹੀ ਹੈ, **Aneja's Team of Dasvandh** ਦੇ ਨਾਮ ਨਾਲ। ਇਹਨਾਂ ਸਭਨਾਂ ਕਾਰਨਾਂ ਕਰਕੇ ਨਾਮਧਾਰੀ ਜਗਤ ਵਿੱਚ ਅੱਜ ਇੱਕ ਥਾਂ ਬਣੀ ਹੈ। ਸੇਵਾ ਵਲੋਂ 1966 ਤੋਂ **St. John. Amb. Bde.(An International Red Cross Body)** ਦੇ **Ambulance Wing** ਵਿੱਚ ਅੱਜਕੱਲ **As Asistant Commissioner (West Distt.)** ਦੀ ਜਿੰਮੇਵਾਰੀ ਨਿਭਾਈ ਜਾ ਰਹੀ ਹੈ। ਇਹ **Commissioned Rank** ਹੈ। ਇਸ **Organisation** ਵਲੋਂ ਸਮੇਂ ਸਮੇਂ ਕੀਤੀਆਂ ਸੇਵਾਵਾਂ ਦੇ ਬਦਲੇ 'ਚ 8 ਮੈਡਲ ਮਿਲੇ ਹਨ, ਜਿਸ ਵਿੱਚ ਇੱਕ ਗੋਲਡ ਮੈਡਲ ਵੀ ਹੈ, ਜਿਹੜੇ **Uniform** ਦੀ ਸ਼ੋਭਾ ਵਧਾਉਂਦੇ ਹਨ ਅਤੇ ਬਹੁਤ ਸਾਰੇ **Merit Certificate** ਵੀ ਮਿਲਦੇ ਚੁੱਕੇ ਹਨ।

ਬੱਚਿਆਂ ਨੇ ਹਮੇਸ਼ਾਂ ਮੇਰਾ ਰੱਜਵਾਂ ਸਾਥ ਦਿੱਤਾ ਹੈ ਤੇ ਉਨ੍ਹਾਂ ਮੈਨੂੰ ਮਜਬੂਰ ਕੀਤਾ ਤੇ ਅੱਜ ਹੁਣ ਇਸ ਨਤੀਜੇ ਤੇ ਗੱਲ ਪੁੱਜੀ ਕਿ ਮੈਨੂੰ ਆਪਣੀਆਂ ਕਵਿਤਾਵਾਂ ਦੀ ਇੱਕ ਕਿਤਾਬ ਜਾਂ ਰੁਬਾਈ-ਸੰਗ੍ਰਹਿ ਛਪਵਾਉਣਾ

ਚਾਹੀਦਾ ਹੈ। ਮੇਰੇ ਪ੍ਰੇਰਨਾਸ੍ਰੋਤ ਹਨ ਸੰਤ ਮੰਗਲ ਸਿੰਘ ਜੀ 'ਲਾਇਲਪੁਰੀ', ਡਾ. ਅਮਰ ਭਾਰਤੀ ਜੀ, ਪ੍ਰੀਤਮ ਸਿੰਘ 'ਕਵੀ', ਪ੍ਰੋ. ਤਾਰਾ ਸਿੰਘ 'ਅਨਜਾਣ', ਡਾ. ਬਲਵੰਤ ਸਿੰਘ 'ਦਰਦੀ', ਮਾਸਟਰ ਨਿਹਾਲ ਸਿੰਘ ਜੀ, ਬੇਅੰਤ ਸਿੰਘ 'ਪਦੇਸੀ', ਨਿਰੰਜਨ ਸਿੰਘ 'ਜਯੋਤੀ', ਪ੍ਰੇਮ ਸਾਗਰ 'ਪੱਬੀ', ਗੁਰਦਿੱਤ ਸਿੰਘ 'ਕੁੰਦਨ' ਤੇ ਸੰਤ ਦਲੀਪ ਸਿੰਘ ਨਾਮਧਾਰੀ। ਜਿਨ੍ਹਾਂ ਤੋਂ ਮੈਨੂੰ ਭਰਪੂਰ ਸਹਿਯੋਗ ਮਿਲਦਾ ਰਿਹਾ ਹੈ। ਜਿੱਥੇ ਮੈਨੂੰ ਸ੍ਰੀ ਤਾਰਾਚੰਦ 'ਆਜ਼ਾਦ' ਦਾ ਆਪਣੇ ਸਾਹਿਤਕ ਗੁਰੂ ਹੋਣ ਤੇ ਵਧੇਰਾ ਮਾਣ ਹੈ, ਉਥੇ ਅਜੇਹੀ ਸ਼ਖ਼ਸੀਅਤ ਦਾ ਸ਼ਾਗਿਰਦ ਹੋਣ ਦਾ ਫ਼ਖ਼ਰ ਹਾਸਿਲ ਹੈ। ਆਖਰ ਵਿੱਚ ਮੈਂ ਆਪਣੇ ਸਤਿਗੁਰੂ ਜਗਜੀਤ ਸਿੰਘ ਜੀ ਦੀਆਂ ਬਖ਼ਸ਼ਿਸ਼ਾਂ ਲਈ ਸ਼ੁਕਰਾਨਾ ਕਰਦਾ ਹਾਂ ਜੋ ਮੈਨੂੰ ਉਪਰ ਲਿਖੇ ਸਾਰੇ ਸਜਨਾਂ ਦਾ ਧੰਨਵਾਦ ਕਰਨ ਦਾ ਸਮਾਂ ਮਿਲਿਆ ਹੈ। ਇਸਦੇ ਨਾਲ ਹੀ ਸੂਬਾ ਸੁਖਦੇਵ ਸਿੰਘ ਜੀ ਤੇ ਸਰਬ ਸ਼ਕਤੀਮਾਨ ਅਤੇ ਮੋਹਨ ਸਿੰਘ 'ਬੈਰੀ' ਦਾ ਧੰਨਵਾਦੀ ਹਾਂ, ਜਿਨ੍ਹਾਂ ਨੇ 'ਬਖ਼ਸ਼ਿਸ਼' ਨੂੰ ਆਪ ਜੀ ਦੇ ਹੱਥਾਂ ਤੱਕ ਪਹੁੰਚਾਉਣ ਵਿੱਚ ਤੇ ਛਾਪਣ ਵਿੱਚ ਪੂਰਾ ਸਹਿਯੋਗ ਦਿੱਤਾ ਹੈ। ਮੈਂ ਆਪਣੇ ਸਾਰੇ ਬੱਚੇ-ਬੱਚੀਆਂ ਦਾ ਵੀ ਧੰਨਵਾਦ ਕਰਦਾ ਹਾਂ, ਜਿਹੜੇ ਮੈਨੂੰ ਮੇਰੀ ਜ਼ਿੰਦਗੀ ਵਿੱਚ ਹਰ ਪੱਖੋਂ ਸਹਿਯੋਗ ਦੇ ਰਹੇ ਹਨ। ਮੇਰੀ ਦਿਲੀ ਅਰਜ਼ੋਈ ਹੈ ਕਿ ਸਤਿਗੁਰੂ ਸੱਚੇ ਪਾਤਸ਼ਾਹ ਜੀ ਇਨ੍ਹਾਂ ਬੱਚਿਆਂ ਤੇ ਸਦਾ ਆਪਣੀ ਕ੍ਰਿਪਾ ਦ੍ਰਿਸ਼ਟੀ ਰੱਖਣ।

– ਗੁਰਮੁਖ ਸਿੰਘ 'ਰਤਨ'
(ਅਨੇਜਾ ਜੀ)

ਸਭ ਕੁੱਝ ਤੇਰੇ ਆਪਣੇ ਹੱਥ ਹੈ, ਜਿਉਂ ਟੋਰੇਂ ਤਿਉਂ ਟੁਰਨਾ ।
ਬਿਨਾ ਤੇਰੀ ਬਖਸ਼ਿਸ਼ ਦੇ ਦਾਤਾ, ਫੁਰਦਾ ਨਹੀਂ ਕੋਈ ਫੁਰਨਾ ।
ਫੁਰਦਾ ਨਹੀਂ ਕੋਈ ਫੁਰਨਾ, ਕਦੇ ਬਿਨ ਰਹਿਮਤ ਤੇਰੀ –
ਸਤਿਗੁਰੂ ਤੂੰ ਸਮੱਰਥ, 'ਰਤਨ' ਨੂੰ ਪਵੇ ਕਦੇ ਨਾ ਝੁਰਨਾ ॥



ਤੇਰੀ ਰਹਿਮਤ, ਤੇਰੀ ਬਖਸ਼ਿਸ਼ ਦਾ, ਕਿਸੇ ਅੰਤ ਨਹੀਂ ਪਾਇਆ ।
ਜਦ ਤੂੰ ਚਾਹਿਆ, ਜਿਸ ਨੂੰ ਚਾਹਿਆ, ਉਸ ਤਾਈਂ ਵਡਿਆਇਆ ।
ਜਿਸ ਤੇ ਤੇਰੀ ਮੇਹਰ ਹੋਈ, ਉਸੇ ਤੇ ਰੰਗਤ ਆਈ –
'ਰਤਨ' ਵੀ ਤੈਥੋਂ ਚਾਨਣ ਮੰਗੇ, ਇਸ ਮਨ ਤੇ ਨ੍ਹੇਰਾ ਛਾਇਆ ॥

ਤੂੰ ਡਾਢਾ, ਬੇਅੰਤ ਸਤਿਗੁਰੂ, ਆਪੇ ਮੇਹਰਾਂ ਕਰਦਾ ਜਾਵੇਂ ।
ਸ਼ਰਧਾ ਨਾਲ ਜੋ ਦਰ ਤੇ ਆਇਆ, ਉਹਦੀ ਝੋਲੀ ਭਰਦਾ ਜਾਵੇਂ ।
ਆਪੀਂ ਤੂੰ ਸਮਰੱਥ ਸੁਆਮੀ, ਭਗਤਾਂ ਦੀ ਗੱਲ ਮੰਨ ਲੈਂਦਾ ਏਂ -
'ਰਤਨ' ਬਚਾਵੇਂ ਮਾੜਿਆਂ ਤਾਈਂ, ਤਕੜਿਆ ਉਤੇ ਵਰ੍ਹਦਾ ਜਾਵੇਂ ॥



ਤੂੰ ਦਾਤਾ, ਦਾਤਾਂ ਦਾ ਮਾਲਕ, ਹੈਂ, ਦੇਵਨਹਾਰ ਦਾਤਾਰ ।
ਇਸ ਬੇਸਮਝ ਨੂੰ, ਬਖਸ਼ ਦੇ ਸਮਝਾਂ, ਕਰ ਰਹਿਮਤ, ਭਰ ਭੰਡਾਰ ।
ਇਹਦੀ ਕਲਮ ਨੂੰ ਦਈਂ ਸਵਾਰ, ਤੂੰ ਕਰਕੇ ਬਖ਼ਸ਼ਿਸ਼ -
ਨਾਮ ਤੇਰੇ ਦੀ ਮਹਿਮਾ ਉਚੀ, ਕੋਈ 'ਰਤਨ' ਨਾ ਪਹੁੰਚਨਹਾਰ ॥

ਵੱਖਰੇ ਵੱਖਰੇ ਰੂਪ ਧਾਰ ਕੇ, ਕਈ ਜੁੱਗਾਂ ਵਿੱਚ ਆਇਆ ।
ਦਇਆ, ਧਰਮ, ਮਨੁੱਖਤਾ ਵਾਲਾ, ਆਪੀਂ ਪਾਠ ਪੜ੍ਹਾਇਆ ।
ਪਿਆਰ ਤੇਰੇ ਤੋਂ ਸਦਕੇ ਜਾਵਾਂ, ਦੂਹੀਂ ਦੂਹੀਂ ਹੱਥੀਂ ਵੰਡੇ –
'ਰਤਨ' ਰੂਪ ਬੇਅੰਤ ਹੈ ਤੇਰਾ, ਜਿਸ ਆ ਗਲੇ ਲਗਾਇਆ ॥



ਬਖਸ਼ਿਸ਼ ਦਾ ਭੰਡਾਰ ਤੂੰ ਆਪੀਂ, ਆਪੀਂ ਦਿਲ ਦੀਆਂ ਬੁਝਣਹਾਰਾ ।
ਭਾਗੋਆਂ ਤਾਈਂ ਆਪ ਲਤਾੜੇਂ, ਲਾਲੋਆਂ ਤਾਈਂ ਕੱਜਣਹਾਰਾ ।
ਵੇਸਵਾ ਬੂਹੇ ਪਹਿਰਾ ਦੇਵੇਂ, ਆਪਣਾ ਸਿੱਖ ਬਚਾਣ ਦੀ ਖਾਤਿਰ –
ਥੰਮ ਪਾੜਕੇ ਦਰਸ਼ਨ ਦੇਨੈਂ, 'ਰਤਨ' ਪਿਆਰ ਵਿੱਚ ਬੱਝਣਹਾਰਾ ॥

ਧੰਨ ਹੈ ਤੂੰ, ਕਿਰਪਾ ਦਾ ਸਾਗਰ, ਤੇਰੀ ਬਹੁਤ ਵਡਿਆਈ ।
ਹਰ ਯੁੱਗ ਵਿੱਚ ਤੂੰ, ਪਰਗਟ ਹੋ ਕੇ, ਆਪਣੀ, ਕਲਾ ਵਿਖਾਈ ।
ਭਗਤਾਂ ਦੀ ਤੂੰ, ਰੱਖਦਾ ਆਇਆ, ਜਦ ਵੀ ਕਿਸੇ ਧਿਆਇਆ –
'ਰਤਨ' ਤੇਰਾ ਕਰਦੈ ਸ਼ੁਕਰਾਨਾ, ਜਿਵੇਂ ਉਸ ਦੀ ਪੈਜ ਰਖਾਈ ॥



ਕੌਣ ਨਾਪ, ਸਕਦਾ ਏ, ਤੇਰੀ ਗਹਿਰਾਈ ਨੂੰ ।
ਕੌਣ ਜਾਣ, ਸਕਦਾ ਏ, ਤੇਰੀ ਵਡਿਆਈ ਨੂੰ ।
ਕੋਈ ਨਹੀਂ, ਛੋਹ ਸਕਿਆ, ਤੇਰੀ ਉਚਿਆਈ ਨੂੰ –
'ਰਤਨ' ਪਿਆ ਵੰਡਦੈਂ, ਜਿਹੜੀ ਰੁਸ਼ਨਾਈ ਨੂੰ ॥

ਰੱਬ ਕਹਾਂ ਜਾਂ ਗਾਡ ਕਹਾਂ, ਜਾਂ ਕਹਾਂ, ਮੈਂ ਈਸ਼ਵਰ ਅੱਲਾਹ ।
ਡੁਬਦੀ ਬੇੜੀ ਭਗਤਾਂ ਦੀ, ਤੂੰ, ਤਾਰੇਂ ਬਣ ਕੇ ਮੱਲਾਹ ।
ਫਲ ਤਾਂ ਲਗਦੈ ਸ਼ਰਧਾ ਨੂੰ, ਜੇ ਮੈਂ ਮੇਰੀ ਮੁਕ ਜਾਏ -
ਉਹ ਲੱਖਾਂ ਬਾਹੀਆਂ ਦਾ ਮਾਲਕ, ਉਂਜ 'ਰਤਨ' ਕਹਿਣ ਨੂੰ ਕੱਲਾ ॥



ਖੁਦਾਇਆ ਭੁਲਕੇ ਵੀ ਕਰੀਏ ਨਾ, ਅਸੀਂ ਨਕਲ ਕੁੱਝ ਐਸੀ ।
ਧਰਮ, ਈਮਾਨ ਦੀ ਮੂਰਤ ਬਣਾ ਦੇ, ਸ਼ਕਲ ਕੁੱਝ ਐਸੀ ।
ਅਸਾਡੇ ਭਾਈਚਾਰੇ ਨੂੰ 'ਰਤਨ' ਨਾ ਨਜ਼ਰ ਲੱਗ ਜਾਵੇ -
ਜੁੜੇ ਇੰਜ ਰਹਿਣ ਦੀ ਸਾਨੂੰ, ਸਿਖਾ ਦੇ ਅਕਲ ਕੁੱਝ ਐਸੀ ॥

ਜਿੰਨਾ ਚਿਰ ਬੰਦ ਹੈ ਮੁੱਠੀ, ਕਿ ਸਾਰੇ ਭੇਤ ਨੇ ਗੁੱਝੇ ।
ਇਸ ਗੱਲ ਵਿੱਚ ਭੇਤ ਵੱਡਾ ਏ, ਰਹਿਣ ਫਾਨੂਸ ਹੀ ਬੁੱਝੇ ।
ਬਰਕੱਤ ਏਕੇ ਦੀ ਨੂੰ ਹੀ, ਸਦਾ ਹਨ, ਬਰਕਤਾਂ ਹਾਸਿਲ –
'ਰਤਨ' ਜੁੜ ਬੈਠੀਏ ਜੇਕਰ, ਤਾਂ ਸਾਗਰ ਬੰਦ ਵਿੱਚ ਕੁੱਜੇ ॥



ਕਥਾ, ਕੀਰਤਨ, ਸਿਮਰਨ ਚੰਗਾ, ਇਹਨਾਂ ਨੂੰ ਕਰਦੇ ਚੰਗੇ ।
ਸੱਚੇ ਦਿਲ ਸ਼ਰਧਾ ਵਾਲੇ, ਬੱਸ ਅੰਦਰੋਂ ਬਾਹਰੋਂ ਰੰਗੇ ।
ਯਤਨਸ਼ੀਲ ਸਦਾ ਹੀ ਰਹੀਏ, ਆਸ ਕਦੇ ਨਾ ਟੁੱਟੇ –
ਗੁਨਾਹਗਾਰ ਤੇ ਕਰਦੇ ਬਖਸ਼ਿਸ਼, 'ਰਤਨ' ਇਹੋ ਕੁੱਝ ਮੰਗੇ ॥

ਸਮੇਂ ਦੀ ਮੰਗ ਤੋਂ, ਮੂੰਹ ਮੋੜਕੇ, ਕੋਈ ਕਿਵੇਂ ਜੀ ਸਕਦੈ।
ਜ਼ਹਿਰ ਦਾ ਪਿਆਲਾ ਰਖਿਆ ਸਾਹਵੇਂ, ਕੋਈ ਕਿਵੇਂ ਪੀ ਸਕਦੈ।
ਜਦ ਥੋੜ੍ਹਾ ਜਿਹਾ ਸੀ ਪਾਟਿਆ, ਤਾਂ ਧਿਆਨ ਨਹੀਂ ਦਿੱਤਾ –
ਹੁਣ ਲੰਗਾਰ ਲਹਿ ਗਏ ਨੇ 'ਰਤਨ', ਕੋਈ ਕਿਵੇਂ ਸੀ ਸਕਦੈ ॥



ਸਮੇਂ ਦੇ ਨਾਲ ਹੀ, ਹਰ ਚੀਜ਼ ਵਿੱਚ, ਇੱਕ ਸਵਾਦ ਹੁੰਦਾ ਏ।
ਸਮਾਂ ਲੰਘ ਜਾਏ ਜੇ ਤਾਂ, ਸਭ ਕੁੱਝ ਬੇਬੁਨਿਆਦ ਹੁੰਦਾ ਏ।
ਸਵਾਦੀ ਬੇਸਵਾਦੀ ਦੀ 'ਰਤਨ' ਤੁਸੀਂ ਗੱਲ ਹੀ ਛੱਡੋ –
ਸਮੇਂ ਨਾਲ ਸਾਂਭਿਆਂ, ਉਜੜਿਆ ਖੇਤ ਵੀ, ਆਬਾਦ ਹੁੰਦਾ ਏ॥

ਪਤਾ ਏ ਸਾਨੂੰ, ਇੱਕ ਦਿਨ ਜਾਣਾ, ਫਿਰ ਕਾਹਦਾ ਅਭਿਮਾਨ।
ਜਾਣ-ਬੁਝ ਕੇ ਸਤਾਵੇਂ ਮਾੜੇ, ਲੱਗ ਪਏਂ, ਰੋਹਬ ਜਮਾਨ।
ਤੇਰੇ ਨਾਲ ਦੇ ਚਲੇ ਗਏ, ਦੱਸ ਤੂੰ ਕਿਉਂ ਭੁੱਲਾ ਬੈਠਾ -
ਅੰਤ ਵੇਲੇ ਬੱਸ, ਨਾਮ ਸਹਾਈ, 'ਰਤਨ' ਨਾ ਬਣ ਅਨਜਾਨ॥



ਵਰਨੀ ਜਾਂ, ਨਿਤਨੇਮ ਕਰਾਈਏ, ਰਤਾ ਜਿਨਾਂ ਵੀ ਫਰਕ ਨਹੀਂ।
ਸੇਵਾ ਸਿਫ਼ਤ ਦਾ ਫਲ ਮਿਲਣਾ ਏ, ਏਸ ਲਈ ਕੋਈ ਫਰਕ ਨਹੀਂ।
ਸਾਧ ਸੰਗਤ ਤਾਂ, ਕਲਪਬ੍ਰਿਛ ਹੈ, 'ਰਤਨ' ਜੋ ਮੰਗੋ ਮਿਲਦੈ -
ਕਿਸੇ ਬਹਾਨੇ, ਚਰਨ ਪੁਵਾ ਲੋ, ਦੋਹਾਂ ਵਿੱਚ, ਕੋਈ ਫਰਕ ਨਹੀਂ॥

ਤੇਰੀਆਂ ਸਿਫ਼ਤਾਂ ਸੁਣਕੇ ਪ੍ਰੀਤਮ, ਮੈਂ ਅੰਦਰ ਤੱਕ ਨਸ਼ਿਆਇਆ ।
ਸਾਧ ਸੰਗਤ ਵਿੱਚ, ਆਇਆ ਜਦ ਤੋਂ, ਤੇਰਾ ਦਰਸ਼ਨ ਪਾਇਆ ।
ਗੁਨਾਹਗਾਰ ਨੂੰ ਕੀ ਫਲ ਮਿਲਣੈ, ਜਿਸ ਸ਼ਿਫ਼ਤ ਸਲਾਹ ਨਹੀਂ ਕੀਤੀ -
'ਰਤਨ' ਦਾ ਮਨ ਤਾਂ ਉਡਾਰੀਆਂ ਮਾਰੇ, ਇਸ ਨੂੰ ਰੋਕ ਨਾ ਪਾਇਆ ॥



ਧੰਨਤਾ ਯੋਗ ਸਮਾਂ ਉਹ ਬਣਿਆ, ਜਿਹੜਾ ਜੁੜਕੇ ਅਸਾਂ ਲੰਘਾਇਆ ।
ਧੰਨ ਭਾਗ ਉਹਨਾਂ ਦੇ ਜਿਹਨਾਂ, ਆ ਕੇ ਦਰਸ਼ਨ ਪਾਇਆ ।
ਦੂਰੋਂ ਨੇੜਿਓਂ ਚੱਲ ਕੇ ਆਏ, ਬੈਠੇ ਰਲਕੇ ਸੰਗਤ ਦੇ ਵਿੱਚ -
'ਰਤਨ' ਚਰਨ ਚੁੰਮਦੈ ਉਹਨਾਂ ਦੇ, ਜਿਨ੍ਹਾਂ ਗੁਨਾਹਗਾਰ ਰਾਹ ਪਾਇਆ ॥

ਜਿਓਂ ਉਬਾਲਾ ਦੁੱਧ ਤੇ ਆਵੇ, ਫੇਰ ਉਵੇਂ ਬਹਿ ਜਾਏ ।
ਮੈਂ ਮੇਰੀ ਫੁੰਕਾਰਦਾ ਬੰਦਾ, ਨਾਗਾਂ ਵਾਲਾ ਰੂਪ ਵਖਾਏ ।
ਧੌਲੇ ਆਏ ਤਾਂ ਸੋਝੀ ਆਈ, ਜੀਵਨ ਠੇਡਿਆਂ ਦੇ ਵਿੱਚ ਲੰਘਿਆ -
ਨਾਲ 'ਰਤਨ' ਦੇ ਨਾਮ ਹੈ ਜਾਣਾ, ਕੁੱਝ ਹੋਰ ਨਾ ਜਾਣੇ ਪਾਏ ॥



ਨਹੀਂ ਕੁੱਝ ਵੱਸ ਬੰਦੇ ਦੇ, ਸਤਿਗੁਰੂ, ਜੋ ਚਾਹੇ ਕਰ ਸਕਦਾ ।
ਤਾਜ ਬਖਸ਼ੇ, ਗਰੀਬਾਂ ਨੂੰ, ਸ਼ਾਹਾਂ ਨੂੰ, ਰੰਕ ਕਰ ਸਕਦਾ ।
ਜੋ ਮਰਦਾ ਏ 'ਰਤਨ' ਉਹ ਆਪਣੀ ਹੀ ਮੌਤ ਮਰ ਜਾਂਦਾ -
ਇਹ ਬੰਦਾ, ਏਸ ਕਾਬਲ ਨਹੀਂ, ਕਿਸੇ ਨੂੰ ਵੇਖ ਜਰ ਸਕਦਾ ॥

ਸਤਿਗੁਰੂ ਤੇਰੇ ਚਰਨਾਂ ਨੂੰ, ਮੇਰਾ ਦਿਲ ਚਾਹੁੰਦੈ, ਫੜ ਲਵਾਂ ।
ਤੈਨੂੰ ਸਮਝ ਕੇ ਆਪਣਾ, ਜੀ ਕਰਦੈ, ਕੁੱਝ ਕਵਾਂ ।
ਮਾੜਾ ਹਾਂ, ਜਾਂ ਮੈਂ ਚੰਗਾ ਹਾਂ, ਕਿਤੇ ਤੂੰ ਆਪਣਾ ਸਮਝੀਂ –
'ਰਤਨ' ਤੇਰੀ ਗਲਵਕੜੀ ਅੰਦਰ, ਨਜ਼ਰ ਤੇਰੀ ਵਿੱਚ ਰਵਾਂ ॥



ਸਤਿਗੁਰੂ, ਮੈ ਤੈਨੂੰ ਨਾ ਆਖਾਂ, ਤਾਂ ਕਿਨੂੰ ਆਖਾਂ, ਦੱਸ ਹੋਰ ਏ ਕਿਹੜਾ ।
ਬਿਨਾ ਕਿਹਾਂ, ਜੋ ਰਮਜ਼ਾਂ ਜਾਣੇ, ਦੱਸ ਦੇ ਹੋਰ ਏ ਜਿਹੜਾ ।
ਜਿਸ ਹਾਲ 'ਚ ਮੈਂ ਹਾਂ ਆਇਆ ਏਥੇ, ਇਹ ਤੇਰੀ ਏ ਕਿਰਪਾ –
'ਰਤਨ' ਨਾਲ ਰਵ੍ਹੇਂ ਜੇ ਏਦਾਂ, ਫਿਰ ਦੂਰ ਨਗਰ ਨਾ ਵਿਹੜਾ ॥

ਸਤਿਗੁਰੂ, ਕਿਵੇਂ ਕਰਾਂ ਮੈਂ ਸਿਫ਼ਤਾਂ ਤੇਰੀਆਂ, ਤੂੰ ਸਿਫ਼ਤਾਂ ਤੋਂ ਬਾਹਿਰ ਹੈਂ।
ਆਪੀਂ ਤੂੰ, ਹਰ ਸ਼ੈ ਵਿੱਚ ਵਸੇਂ, ਹਰ ਥਾਂ ਵਿੱਚ, ਤੂੰ ਜ਼ਾਹਿਰ ਹੈਂ ।
ਕੋਈ ਪੱਲ, ਨਹੀਂ ਐਸਾ ਲੰਘਦਾ, ਜਦ ਤੂੰ ਸਾਡੇ ਨਾਲ ਨਹੀਂ -
ਪਰ ਤੂੰ ਸਦਾ, ਅਭਿੱਜ ਹੈ ਰਹਿੰਦਾ, 'ਰਤਨ' ਤੂੰ ਐਸਾ ਮਾਹਿਰ ਹੈਂ ॥



ਜਦੋਂ ਵੀ ਕੋਈ ਮਿਲਦੈ ਸਾਨੂੰ, ਸਾਡਾ ਹਾਲ ਚਾਲ ਪੁੱਛ ਬਹਿੰਦਾ ।
ਧੀਆਂ ਪੁੱਤਰ ਕਿੰਨੇ ਸਾਡੇ, ਨਾਲੇ ਆਪਣੀ, ਦੱਸਦਾ ਰਹਿੰਦਾ ।
ਕੋਠੀ ਨਵੀਂ ਬਣਾਈ ਏ ਮੈਂ, ਵਿੱਚ ਸਮਾਜ ਦੇ, ਨਾ ਹੈ ਮੇਰਾ -
'ਰਤਨ' ਉਹ ਸਾਡਾ ਮਿੱਤਰ ਨਹੀਂ, ਜੇ ਸਤਿਗੁਰੂ ਵਾਲੀ, ਗੱਲ ਨਹੀਂ ਕਹਿੰਦਾ ॥

ਇਹ ਉਹ ਦਰ ਹੈ, ਜਿੱਥੇ ਆ ਕੇ, ਮੁੱਕ ਜਾਂਦੇ ਸਭ ਝੇੜੇ।
ਭਟਕਣ ਮੁੱਕਦੀ, ਠੰਡ ਪੈ ਜਾਂਦੀ, ਨਾ ਕੋਈ ਰਹਿਣ ਬਖੇੜੇ।
ਸ਼ਾਂਤ, ਅਡੋਲ ਅਵਸਥਾ ਹੋ ਜਾਏ, ਸੁੱਤੀ ਕਿਸਮਤ ਜਾਗੇ –
'ਰਤਨ' ਤੇਰੇ ਦਰਸ਼ਨ ਸਦਕਾ, ਮੁੱਕ ਜਾਣ ਚੁਰਾਸੀ ਗੇੜੇ॥



ਅੰਦਰ ਬਾਹਰ ਤੂੰ ਹੀ ਵਸੇਂ, ਹਰ ਥਾਂ ਤੇਰਾ ਪਸਾਰਾ।
ਜਿਧਰ ਵੇਖਾਂ ਤੂੰਹੀਓਂ ਤੂੰ, ਦਿੱਸਦਾ ਤੇਰਾ ਚਮਕਾਰਾ।
ਕੋਈ ਥਾਂ, ਨਾ ਐਸੀ ਦਿੱਸੀ, ਜਿੱਥੇ ਨਜ਼ਰ ਨਾ ਤੇਰੀ –
'ਰਤਨ' ਤੂੰ ਵਸਨੈ ਸਭਨਾਂ ਅੰਦਰ, ਰੌਸ਼ਨ ਹੈ ਜੱਗ ਸਾਰਾ॥

ਮੈਂ ਪਾਪੀ, ਮੈਂ ਔਗਣਹਾਰਾ, ਸਾਰੀ ਉਮਰ, ਮੈਂ ਕੁੱਝ ਨਹੀਂ ਕੀਤਾ ।
ਨਾ ਕੋਈ ਪੜ੍ਹਿਆ ਧਰਮ ਗ੍ਰੰਥ ਮੈਂ, ਵੇਦ, ਪੁਰਾਨ, ਕੁਰਾਨ ਨਾ ਗੀਤਾ ।
ਗਈ ਬਸੰਤ ਤੇ ਪਤਝੜ ਆਈ, ਹਾਲੇ ਵੀ ਇਹ ਸਮਝ ਨਾ ਲੱਗੀ –
'ਰਤਨ' ਜੇਕਰਾਂ, ਸਮਝ ਆ ਜਾਵੇ, ਮਨ–ਜੀਤਾ, ਜੱਗ–ਜੀਤਾ ॥



ਸਤਿਗੁਰੂ ਹੈ ਬਖ਼ਸ਼ਿਸ਼ ਦਾ ਸਾਗਰ ।
ਭਰ ਦੇਂਦੈ ਝੱਟ ਗਿਆਨ ਦੀ ਗਾਗਰ ।
ਸਮ੍ਹੇਂ ਸਮ੍ਹੇਂ ਤੇ ਸਮ੍ਹਾਂ ਬਖ਼ਸ਼ ਕੇ –
'ਰਤਨ' ਜਿਹਾਂ ਨੂੰ ਕਰੇ ਉਜਾਗਰ ॥

ਅੰਦਰੋਂ ਬਾਹਰੋਂ ਖੋਟਾ, ਖੋਟਾ, ਖੋਟ ਕਰਨੋਂ, ਨਹੀਂ ਝੱਕਦਾ ।
ਫਿਰ ਵੀ ਰੋਜ਼ੀ, ਰੋਟੀ ਦੇਂਦਾ, ਦੇਂਦਾ, ਕਦੇ ਨਹੀਂ ਅੱਕਦਾ ।
ਜੇ ਚੰਗੇ ਅਮਲਾਂ ਮਿਲਨੀ ਰੋਟੀ, 'ਰਤਨ' ਭੁੱਖਾ ਮਰ ਜਾਓ -
ਪੱਥਰਾਂ ਦੇ ਵਿੱਚ ਵੀ ਉਹ ਦੇਂਦੈ, ਦੇਂਦਾ ਕਦੇ ਨਹੀਂ ਥੱਕਦਾ ॥



ਜਿਸ ਦੇਹੀ ਨੂੰ ਦੇਵਤੇ ਤਰਸਨ, ਉਹ ਦੇਹੀ ਤੈਂ ਪਾਈ ।
ਨਾਮ ਨਹੀਂ ਜਪਿਆ, ਓਸ ਪ੍ਰਭੂ ਦਾ, ਨਾ ਕੀਤੀ ਨੇਕ ਕਮਾਈ ।
'ਰਤਨ' ਜਿਹੜੇ ਮੁਰਸ਼ਿਦ ਵਾਲੇ, ਉਹ ਜੀਣ ਲਈ ਕੁੱਝ ਖਾਂਦੇ -
ਖਾਣ ਲਈ ਜਿਓਂਦੇ ਜਿਹੜੇ, ਤਿਨ੍ਹਾਂ, ਜੀਣ ਦੀ ਜਾਚ ਨਾ ਆਈ ॥

ਮਾਨੁਖ ਤਨ, ਕਾਹਦੇ ਲਈ ਮਿਲਿਐ, ਕਦੇ ਵਿਚਾਰ ਨਹੀਂ ਕੀਤੀ ।
ਨਾ ਕੋਈ ਧਾਰਿਆ, ਗੁਰੂ ਪੀਰ ਹੀ, ਨਾ ਗੁੜ੍ਹਤੀ ਨਾਮ ਦੀ ਲੀਤੀ ।
ਅੱਗੇ ਘੜੀ ਘੜੀ ਦਾ ਲੇਖਾ ਹੋਣੈ, ਤੇਰੇ ਕਰਮਾਂ ਦਾ ਨਿਪਟਾਰਾ –
'ਰਤਨ' ਹੁਣ ਸ਼ਰਣ, ਕਿਸੇ ਦੀ ਲੈ, ਪਿੱਛੇ, ਜੋ ਬੀਤੀ ਸੋ ਬੀਤੀ ॥



ਬਹਿੰਦੇ, ਉਠਦੇ, ਖਾਂਦੇ-ਪੀਂਦੇ, ਉਮਰ ਬੀਤਦੀ ਜਾਂਦੀ ।
ਜਦ ਇਹ ਭੇਤ ਸਮਝਦੈ ਬੰਦਾ, ਤਾਹੀਓਂ, ਗੱਲ ਇਹ ਖਾਂਦੀ ।
ਨਾ ਮਾਲਕ ਨੂੰ ਯਾਦ ਏ ਕੀਤਾ, ਨਾ ਤੋਸਾ ਬੰਨ੍ਹਿਆ ਪੱਲੇ –
ਚੰਗਾ 'ਰਤਨ' ਉਹੀਓਂ, ਜੋ ਸਮਝੇ, ਮੈਂ ਹਾਂ ਰਾਹੀ 'ਪਾਂਧੀ'॥

ਖਾ ਖਾ ਅੰਨ, ਕਰੇਂ ਬਦਫ਼ੈਲੀ, ਨਾਲ ਕੁਕਰਮਾਂ ਯਾਰੀ ।
ਸਤਿਗੁਰੂ ਵਾਲੀ ਗੱਲ ਨਾ ਕੋਈ, ਲੱਗੇ, ਦੁਨੀਆਂ ਪਿਆਰੀ ।
ਨਾਮ ਬਿਨਾ ਕੋਈ ਮੁਕਤ ਨਾ ਹੋਇਆ, ਗੱਲ ਸਿਆਣੇ ਆਖਣ –
'ਰਤਨ' ਗੁਨਾਹਾਂ ਭਰੀ ਪੋਟਲੀ, ਤਾਂ ਹੋਸੀ ਅੰਤ ਖੁਆਰੀ ॥



ਤੋੜ ਦੇ ਬੰਧਨ ਊਚ ਨੀਚ ਦੇ, ਨਿਕਲਿਆ ਤੂੰ ਬਾਹਰ ।
ਚਾਰ ਦਿਨਾਂ ਦਾ ਜੀਵਨ ਖੇੜਾ, ਹੱਸ ਕੇ ਵਕਤ ਗੁਜਾਰ ।
ਸਾਧ ਸੰਗਤ ਵਿੱਚ, ਜਾਣਾ ਚੰਗਾ, ਜੀਵਨ ਸਫਲ ਬਣਾਉਣੈ –
'ਰਤਨ' ਹੋਇਗਾ, ਸੋਣਾ ਇੱਕ ਦਿਨ, ਲਾਂਬੇ ਗੋਡ ਪਸਾਰ ॥

ਕਿਸ ਜਾਣਾ ਏਂ, ਕਦ ਜਾਣਾ ਏਂ, ਇਹ ਤਾਂ ਹੈ ਉਸਦੇ ਵੱਸ ਮੀਤਾ ।
ਜੀਹਦਾ ਨੰਬਰ, ਆ ਗਿਆ ਪਹਿਲਾਂ, ਉਹਨੂੰ ਉਸ, ਝਟਪਟ ਚੁੱਕ ਲੀਤਾ ।
ਗੁਨਾਹਗਾਰ ਦਾ ਮਨ ਡਰਦਾ, ਨਹੀਂ ਤੋਸਾਂ ਬੰਨ੍ਹਿਆ ਪੱਲੇ –
'ਰਤਨ' ਸਵਾਰ ਲੈ, ਅੱਗਾ ਆਪਣਾ, ਪਿੱਛੇ ਜੋ ਕੀਤਾ ਸੋ ਕੀਤਾ ॥



ਇਹ ਵੀ ਮੇਰਾ ਉਹ ਵੀ ਮੇਰਾ, ਇਸ ਪਾਇਆ ਬਹੁਤ ਖਿਲਾਰਾ ।
ਮੇਰੀ ਮੇਰੀ ਕਰਦਿਆਂ, ਇਸਦਾ, ਬੀਤਿਆ ਜੀਵਨ ਸਾਰਾ ।
ਆ ਸਤਿਗੁਰੂ ਦੀ, ਚਰਨੀ ਲੱਗ ਜਾ, ਰਾਹ ਤੈਨੂੰ ਜੋ ਪਾਵੇ –
ਮੈ ਮੇਰੀ ਦੇ ਚੱਕਰ ਤੋਂ, ਤਾਂ ਮਿਲੇ 'ਰਤਨ' ਛੁਟਕਾਰਾ ॥

ਜਦ ਬਿਬਾਨ ਕੋਈ ਸਾਹਵੇਂ ਆਵੇ, ਖੜ੍ਹਕੇ ਬੰਦਾ ਸੀਸ ਝੁਕਾਉਂਦੈ ।
ਥੋੜ੍ਹੀ ਦੇਰ ਲਈ ਬੰਦੇ ਨੂੰ, ਏਸ ਗੱਲ ਦਾ, ਚੇਤਾ ਆਉਂਦੈ ।
ਹੈ ਜੀਵਨ ਦੀ, ਇਹੋ ਸੱਚਾਈ, ਬਾਕੀ ਤਾਂ ਸਭ ਝੂਠ ਪਸਾਰਾ –
'ਰਤਨ' ਜਿਹੜਾ ਵੀ ਤੁਰਿਆ ਜਾਂਦੈ, ਦੂਜਿਆਂ ਤਾਈਂ ਪਿਆ ਸਮਝਾਉਂਦੈ ॥



ਜਿਹਦੇ ਤੇ ਹੁੰਦੀ ਏ ਕਿਰਪਾ, ਜਾਂਦਾ ਪਰਭਾਤ ਫੇਰੀ ਏ ।
ਸਫਲ ਜੀਵਨ ਹੈ ਉਸੇ ਦਾ, ਜਿਹਨੇ ਨਾ, ਢਾਈ ਢੇਰੀ ਏ ।
ਹਰੀ ਜੱਸ, ਕਰਦੇ ਨੇ ਜਿਹੜੇ, 'ਰਤਨ' ਉਹ ਭਾਗਾਂ ਵਾਲੇ ਨੇ –
ਚੁਰਾਸੀ ਲੱਖ ਜੂਨਾਂ ਚੋਂ, ਇਹ ਜੀਵਨ, ਇੱਕੋ ਵੇਰੀ ਏ ॥

ਖਾਕੇ ਅੰਨ, ਕਰੇ ਕੰਮ ਮਾੜੇ, ਇਹ ਨਹੀਂ ਚੰਗੀ ਕਾਰ ।
ਨਾਮ ਜਪਣ ਦੇ ਵੇਲੇ ਤੈਨੂੰ, ਪੈ ਜਾਂਦੀ ਏ ਮਾਰ ।
ਉਹਦਾ ਸ਼ੁਕਰ ਤੂੰ, ਕਿਉਂ ਨਹੀਂ ਕਰਦਾ, ਜੀਹਨੇ ਸਭ ਕੁੱਝ ਦਿੱਤਾ -
'ਰਤਨ' ਤੂੰ, ਨਮਕ ਹਲਾਲ ਨਾ ਕੀਤਾ, ਪੈਸੀ ਤਦ ਫਿਟਕਾਰ ॥



ਡੂੰਘੀਆਂ ਖਾਈਆਂ ਪਰਬਤ ਉਚੇ, ਜੰਗਲ ਬੀਆਬਾਨ ਵੀ ਤੇਰੇ ।
ਘੁੱਗ ਵਸਦੇ ਇਹ ਸ਼ਹਿਰ ਵੀ ਤੇਰੇ, ਥਾਂ ਪਏ ਵੀਰਾਨ ਵੀ ਤੇਰੇ ।
ਆਊ ਭਗਤ ਵੀ ਆਪੀਂ ਕਰਨੈ, ਬਣ ਮਹਿਮਾਨ ਵੀ ਆਉਣੈ ਆਪੀਂ -
'ਰਤਨ' ਜਿਹਾਂ ਤੇ, ਮਿਹਰਾਂ ਕਰਨੈ, ਕਿੰਝ ਭੁੱਲੀਏ ਅਹਿਸਾਨ ਵੀ ਤੇਰੇ ॥

ਮੁਕੱਦਰ ਵਿੱਚ ਲਿਖਿਆ ਦੁੱਖ, ਉਹ ਵੀ ਪੈਂਦਾ ਏ ਸਹਿਣਾ ।
ਜੇ ਸਾਨੂੰ ਉਹ ਲਗਦੈ, ਬਹੁਤਾ, ਤਾਂ ਵੀ ਕਾਹਨੂੰ, ਕਿਤੇ ਕਹਿਣਾ ।
ਜੇਕਰ ਇਹ ਸਮਝ ਆ ਜਾਵੇ, ਕਿ ਪਿਛਲਾ ਕੀਤਾ ਮਿਲਦਾ ਏ –
ਤਾਂ ਉਹ, ਜਿਸ ਹਾਲ ਵਿੱਚ ਰੱਖੇ, 'ਰਤਨ' ਉਸੇ 'ਚ ਹੈ ਰਹਿਣਾ ॥



ਸਾਧ ਸੰਗਤ, ਭਾਗਾਂ ਨਾਲ ਮਿਲਦੀ, ਤਾਹੀਓਂ ਹੁੰਦੀ ਹਾਜ਼ਰੀ ਥੋੜੀ ।
ਵਿਸ਼ਿਆਂ ਵਿੱਚ ਗਲਤਾਨ ਨੇ ਜਿਹੜੇ, ਜੀਵਨ ਆਪਣਾ ਜਾਂਦੇ ਰੋੜੀ ।
ਸਾਧ ਸੰਗਤ ਦੇ ਚਰਨ ਪੁਵਾ, ਜੋ ਹੱਥੀਂ ਸੇਵ ਕਮਾਂਦੇ –
ਭਾਗਾਂ ਵਾਲੇ, ਖੁਸ਼ੀ ਲੈਣ ਉਹ, 'ਰਤਨ' ਖੜ੍ਹੇ ਹੱਥ ਜੋੜੀ ॥

ਨਿਤਨੇਮ, ਕੀਰਤਨ, ਸੇਵਾ, ਸਿਮਰਨ, ਕਿਉਂ ਇਹਨਾਂ ਤੋਂ ਹੋਇਆ ਬਾਗੀ ।
ਕਦੀ ਭੁੱਲਕੇ, ਹਰੀ ਨਾਮ ਨਹੀਂ ਜਪਿਆ, ਸਮਝੋ ਸੁਰਤ ਨਹੀਂ ਜਾਗੀ ।
ਸਾਧ ਸੰਗਤ ਵਿੱਚ, ਕਦੇ ਗਿਆ ਨਹੀਂ, ਕਿਤੇ ਨਾ ਸੀਸ ਝੁਕਾਇਆ –
'ਰਤਨ' ਅਜੇ ਵੀ ਮੌੜਾ ਪਾ ਲੈ, ਬਣ ਜਾ ਤੂੰ ਵਡਭਾਗੀ ॥



ਸਾਧ ਸੰਗਤ ਵਿੱਚ ਜਾਣਾ ਚੰਗਾ, ਗੀਤਾ ਵੇਦ ਦਾ ਇਹੋ ਸਾਰ ।
ਜਿਹੜਾ ਪੱਤਰਾ, ਫੋਲ੍ਹ ਕੇ ਵੇਖੋ, ਆਦਿ ਗ੍ਰੰਥ ਦਾ, ਇਹੋ ਵਿਚਾਰ ।
ਫੇਰ, ਚੁਰਾਸੀ ਦਾ, ਡਰ ਕਾਹਦਾ, ਜੀਣ ਮਰਣ ਦਾ, ਝੰਝਟ ਕੋਈ ਨਹੀਂ –
'ਰਤਨ' ਸਾਧ ਸੰਗਤ, ਵਿੱਚ ਜਾ ਕੇ, ਕਰ ਲੈ ਆਪਣਾ, ਬੇੜਾ ਪਾਰ ॥

ਪਰਚਾ ਜਦ ਕੋਈ ਸਾਹਵੇਂ ਪੈਂਦਾ, ਸਿਰ ਵਾਰਨ ਕਈ, ਚਾਈਂ ਚਾਈਂ ।
ਕਿਵੇਂ ਉਹਦੀ, ਵਡਿਆਈ ਕਰੀਏ, ਜਿਸ ਮੈਂ-ਮੇਰੀ ਦੀ ਲੀਕ ਨਹੀਂ ਪਾਈ ।
ਮਾਇਆ ਤਾਂਈਂ ਨਹੀਂ ਪੂਜਦੇ, ਨਾਮ, ਦਾਨ, ਇਸ਼ਨਾਨ ਦੇ ਰਸੀਏ -
'ਰਤਨ' ਸਾਧ ਸੰਗਤ ਵਿੱਚ ਜਾਈਏ, ਜਾਈਏ, ਆਪਣਾ ਸੀਸ ਝੁਕਾਈ ॥



ਜੀਵਨ ਜਿਉਣ ਦੀ ਜਾਚ ਸਿੱਖ, ਨਾ ਵੇਲਾ ਇੰਜ ਖੁੰਜਾਅ ।
ਆਪਣੇ ਹੱਕ ਦੀ ਫਿਕਰ ਨਾ ਕਰ, ਤੂੰ, ਕਿਸੇ ਦਾ ਹੱਕ ਨਾ ਖਾਹ ।
ਇਹ ਜੀਵਨ ਹੈ ਥੋੜ੍ਹੇ ਦਿਨਾਂ ਦਾ, ਕਰ ਲੈ ਨੇਕ ਕਮਾਈਆਂ -
'ਰਤਨ' ਜਿਹੜੇ ਹਨ ਬੈਠੇ ਅੱਗੇ, ਉਹ ਦੇਂਦੇ ਪਕੜ ਸਜਾ ॥

ਓਹ ਤਾਂ, ਘਟ-ਘਟ ਦੀਆਂ ਜਾਣੇ, ਫਿਰ ਕਾਹਨੂੰ ਪਾਵੇਂ ਰੌਲਾ ।
ਓਹਦੇ ਦੇਣ ਦੇ ਢੰਗ ਨਿਆਰੇ, ਉਹ ਐਸਾ ਹਰਫਨ-ਮੌਲਾ ।
ਥੋੜ੍ਹੇ ਵਿੱਚ ਵੀ ਸ਼ੁਕਰ ਕਰੀਂ, ਨਾ ਸਿਦਕ ਭਰੋਸਾ ਛੱਡੀਂ -
'ਰਤਨ' ਉਹਦੇ ਕੀਤੇ ਨੂੰ, ਮੰਨ ਲੈ, ਜੀਅ ਨਾ ਕਰ ਤੂੰ ਹੌਲਾ ॥



ਸਾਧ ਸੰਗਤ ਵਿੱਚ ਗੁਜਰੇ ਜਿਹੜਾ, ਉਹੀਓਂ ਸਮਾਂ ਸੁਭਾਗਾ ।
ਜਿੱਥੇ ਚਰਨ ਪਏ, ਸੰਗਤ ਦੇ, ਉਹ ਥਾਂ ਹੋਇਆ ਵਡਭਾਗਾ ।
ਸਤਿਗੁਰੂ ਦੀ ਕ੍ਰਿਪਾ ਸਦਕਾ, ਕੋਈ ਘਾਟ ਨਹੀਂ ਰਹਿੰਦੀ ਓਥੇ -
ਸੰਗਤ ਵਿੱਚ, ਉਹ ਵੀ ਤਰ ਜਾਂਦੈ, ਜੋ ਹੁੰਦੈ 'ਰਤਨ' ਅਭਾਗਾ ॥

ਮੇਰੀ ਮੇਰੀ ਕਰਦੇ ਮਰ ਗਏ, ਲੱਖਾਂ, ਕਈ ਕਰੋੜ ।
ਅੰਤ ਗਏ ਉਹ ਖਾਲੀ ਹੱਥੀਂ, ਆਪਣਾ ਸਭ ਕੁੱਝ ਰੋੜ ।
ਮਾਇਆ ਵਿੱਚ ਗਲਤਾਨ ਨਾ ਰਹੋ, ਕੁੱਝ, ਕਰਮ ਕਮਾ ਲੈ ਚੰਗੇ –
'ਰਤਨ' ਅੰਦਰਲਾ ਕਾਬੂ ਕਰਕੇ, ਸਾਧ ਸੰਗਤ, ਵੱਲ ਮੋੜ ॥



ਕਾਹਦਾ ਤੈਨੂੰ ਮਾਣ ਏ ਬੰਦਿਆ, ਕੀ ਕੰਮ ਅਜੇਹਾ ਕੀਤਾ ।
ਕੀ ਚਿਰਾਂ ਤੋਂ, ਸੇਵਾ ਕੀਤੀ ਏ, ਜਾਂ ਨਾਮ ਪਿਆਲਾ ਪੀਤਾ ।
ਅੰਦਰੋਂ ਕੱਢ, ਹੰਕਾਰ ਜੋ ਵਾਧੂ, ਜੀਹਨੇ ਵੰਡੀਆਂ ਪਾਈਆਂ –
'ਰਤਨ' ਗਰੀਬ ਦੇ ਕੰਮ ਜੇ ਆਵੇਂ, ਕਿਲ੍ਹਾ ਫਤਹਿ ਕਰ ਲੀਤਾ ॥

ਚੰਗਾ ਕਰੋ, ਤਾਂ ਚੰਗਾ ਹੋਵੇ, ਮਾੜਾ ਕਰੋ ਤਾਂ ਮਾੜਾ ।
ਜੇਕਰ ਤੁਸੀਂ ਨਾ ਵੰਡੀਆਂ ਖੁਸ਼ੀਆਂ, ਰਹੂ, ਜਿਗਰ ਵਿੱਚ ਸਾੜਾ ।
ਕਰਮਾਂ ਸੰਦੜਾ, ਖੇਤ ਇਹ ਜਿੰਦੜੀ, ਕੁੱਝ ਚੰਗਾ ਹੀ ਬੀਜੋ –
'ਰਤਨ' ਬੀਜਿਆ, ਵੱਢਨਾ ਆਪੀਂ, ਨਾ ਚੱਲੇ, ਤਰਲਾ ਹਾੜਾ ॥



ਸਭਨਾ ਜੀਆਂ ਦਾ, ਮਾਲਕ ਇੱਕੋ, ਉਹਨੂੰ ਕਿਸੇ ਰੂਪ ਵਿੱਚ ਮੰਨੋਂ ।
ਸੀਸ ਝੁਕਾਇਆਂ ਹੀ, ਕੁੱਝ ਮਿਲਣੈ, ਇਸ ਗੱਲ ਨੂੰ ਪੱਲੇ ਬੰਨੋਂ ।
ਇਹ ਮੇਰਾ ਏ, ਉਹ ਤੇਰਾ ਏ, ਛੱਡ ਦਿਓ ਇਹ ਸਭ ਗੱਲਾਂ –
'ਰਤਨ' ਚੰਗਾ ਜੇ ਮਨ, ਮੰਨ ਜਾਏ, ਨਹੀਂ ਤਾਂ ਇਸਨੂੰ ਡੰਨੋਂ ॥

ਛੋਟੇ, ਵੱਡੇ ਕਦ ਹੈ ਜਾਣਾ, ਕਿਸੇ ਨੇ ਕਦ ਇਹ ਡਿੱਠਾ ।
ਤੇਰੇ ਆਪਣੇ, ਕੀਤੇ ਕਰਮਾਂ ਦਾ, ਅੱਗੇ ਜਾ ਖੁਲ੍ਹਣਾ ਚਿੱਠਾ ।
ਜਦ ਕੋਈ ਜਾਂਦੈ ਜੀਹਦਾ ਜਾਂਦੈ, ਉਹ ਰੋਵੇ ਤੇ ਕੁਰਲਾਵੇ –
'ਰਤਨ' ਕਦੇ ਨਾ, ਡੋਲਣ ਉਹ, ਜੋ ਮੰਨਦੇ ਭਾਣਾ ਮਿੱਠਾ ॥



ਹੋਣੀ ਅੱਗੇ ਜੋਰ ਨਾ ਚੱਲਦਾ, ਕੋਈ ਹੋਵੇ ਰਾਜਾ–ਰਾਣਾ ।
ਕਿੰਨੇ ਧੀਆਂ, ਪੁੱਤਰ ਹੋਵਣ, ਨਾਲ ਸਮਾਜ 'ਚ ਆਦਰ ਮਾਣਾ ।
ਦੁੱਖ–ਸੁੱਖ ਹੈ ਜੀਵਨ ਪਰਛਾਵਾਂ, ਮੌਤ ਵੀ ਉਸਨੂੰ ਨਹੀਂ ਡੁਲਾਂਦੀ –
'ਰਤਨ' ਉਹਨਾਂ ਨੂੰ ਸੀਸ ਨਿਵਾਉਂਦੈ, ਜੇਹੜੇ ਮੰਨਦੇ ਭਾਣਾ ॥

ਪੜ੍ਹਿਆ ਜਾਂ ਅਨ-ਪੜ੍ਹਿਆ ਹੋਵੇ, ਉਹੀ, ਪਰਮਗਤ ਪਾ ਸਕਦਾ ਏ ।
ਭੈਣ ਵੀਰ ਜਾਂ ਬੁੱਢਾ ਬਾਲਾ, ਜਿਹੜਾ ਨਾਮ ਕਮਾ ਸਕਦਾ ਏ ।
ਕਰਮਾਂ ਨਾਲ ਨਬੇੜਾ ਹੋਣੈ, ਗੱਲਾਂ ਨਾਲ, ਗੱਲ ਨਹੀਂ ਮੁੱਕਣੀ -
'ਰਤਨ' ਸਤਿਗੁਰੂ ਅੱਗੇ ਬੈਠਾ, ਜੋ ਸੇਵਕ ਤਾਈਂ ਬਚਾ ਸਕਦਾ ਏ ॥



ਸੰਗੀ ਸਾਥੀ ਸਭ ਛੱਡ ਜਾਂਦੇ, ਕੋਈ ਨਹੀਂ ਨਿਭਦਾ ਨਾਲ ।
ਚੰਗੇ ਕੰਮੀਂ ਉਸਤਤ ਹੁੰਦੀ, ਨਹੀਂ ਤਾਂ ਭੈੜਾ ਹਾਲ ।
ਨਾਮ ਕਮਾਈ, ਕਰ ਲੈ ਕੱਠੀ, ਜੇ ਨਰਕਾਂ ਵਿੱਚ ਨਹੀਂ ਜਾਣਾ -
'ਰਤਨ' ਨਾ ਡਰ ਜਮਦੂਤਾਂ ਕੋਲੋਂ, ਤੇਰੇ ਕੋਲ, ਨਾਮ ਦੀ ਢਾਲ ॥

ਨਾਮ ਕਮਾਈ ਜਿਸ ਵੀ ਕੀਤੀ, ਬੂਹੇ ਸਵਰਗ ਦੇ ਖੁਲ੍ਹੇ ।
ਕਰਮ ਜਿਨ੍ਹਾਂ ਨੇ ਚੰਗੇ ਕੀਤੇ, ਸਦਾ ਉਹਨਾਂ ਦੇ, ਝੰਡੇ ਝੁੱਲੇ ।
ਜੀਵਨ ਏਸੇ ਲਈ ਹੈ ਮਿਲਿਆ, ਜੋ ਬੀਜੋ ਸੋ ਵੱਡਣਾ -
'ਰਤਨ' ਬੀਜ ਲੈ, ਨਾਮ ਦੀ ਖੇਤੀ, ਉਹਦੇ ਫਲ ਵੱਡਮੁੱਲੇ ॥



ਬਿਨਾ ਨਾਮ, ਸਭ ਕੁੱਝ ਹੈ ਝੂਠਾ, ਨਾ ਕੋਈ ਮੁੱਲ ਨਾ ਦਾਮ ।
ਚੰਗਾ ਕੰਮ ਤੂੰ ਕਰ ਲੈ ਕੋਈ, ਜੀਵਨ ਦੀ ਕਦ, ਹੋ ਜਾਏ ਸ਼ਾਮ ।
ਬਾਲਮੀਕੀ ਜਹੇ ਡਾਕੂ ਤਰ ਗਏ, ਇਹ ਗੱਲ ਨਹੀਂ ਕਿਸੇ ਤੋਂ ਭੁੱਲੀ -
'ਰਤਨ' ਤੇ ਵੀ ਕਰਦੇ ਕਿਰਪਾ, ਵਿਸਰੇ ਨਾ ਉਹ ਤੇਰਾ ਨਾਮ ॥

ਕੋਈ ਘੜੀ ਨਾ ਖਾਲੀ ਲੰਘੇ, ਜਦ ਨਾ ਜੀਹਬਾ, ਬੋਲੇ ਰਾਮ ।
ਇਸ ਦੇਹੀ ਦਾ ਕੀ ਭਰੋਸਾ, ਕਦ ਹੋ ਜਾਏ, ਕੰਮ ਤਮਾਮ ।
ਸਦਾ ਕਿਸੇ ਨਹੀਂ ਬੈਠੇ ਰਹਿਣਾ, ਏਸ ਜੱਗ ਤੋਂ ਆਖਿਰ ਜਾਣਾ –
'ਰਤਨ' ਨਾਮ ਦਾ, ਬੰਨ੍ਹ ਲੈ ਤੋਸਾ, ਹਰ ਵੇਲੇ ਜੱਪ, ਉਸਦਾ ਨਾਮ ॥



ਧਰੂ–ਪ੍ਰਹਿਲਾਦ ਨੇ ਕਰਕੇ ਦੱਸੀ, ਆਪਣੇ ਜੀਵਨ ਵਿੱਚ ਉਹ ਘਾਲ ।
ਨਾਮ ਜਿਨ੍ਹਾਂ ਦੇ ਪੱਲੇ ਹੁੰਦਾ, ਉਹੀਓ, ਹੁੰਦੇ ਮਾਲਾ ਮਾਲ ।
ਮਰਨਾ, ਜੀਣਾ, ਵੱਸ ਉਹਨਾਂ ਦੇ, ਜਿੱਦਾਂ ਚਾਹੁੰਦੇ, ਉਦਾਂ ਕਰਦੇ –
'ਰਤਨ' ਉਹ ਜੀਵਨ, ਉਚਾ ਸੁੱਚਾ, ਜਿਸਦੀ ਪ੍ਰੀਤ, ਪ੍ਰਭੂ ਦੇ ਨਾਲ ॥

ਇਸ ਜੱਗ ਦੇ ਵਿੱਚ ਆ ਕੇ ਬੰਦਾ, ਫਸ ਜਾਂਦੈ ਵਿੱਚ ਮਾਇਆ ਜਾਲ ।
ਆਉਂਦਾ ਧਨ ਤਾਂ ਖੁਸ਼ੀ ਮਨਾਉਂਦਾ, ਚਲਾ ਜਾਏ ਤਾਂ ਮੰਦਾ ਹਾਲ ।
ਜੀਵਨ ਜੀਣ ਦਾ ਇਹ ਮਕਸਦ ਨਹੀਂ, ਏਸ ਗੱਲ ਦੀ ਤਹਿ ਤੱਕ ਜਾਓ –
'ਰਤਨ' ਛੱਡ ਦੇ ਝੂਠੇ ਧੰਧੇ, ਨਾਮ ਬਿਨਾ ਝੂਠਾ ਧਨ ਮਾਲ ॥



ਗੁਰੂ ਧਾਰਿਆ, ਜਿਸ ਜੀਵਨ ਵਿੱਚ, ਉਹ ਸਮਝੋ ਬਹੁਤ ਹੀ ਉਚਾ ।
ਨਾਮ ਕਮਾਈ, ਕੀਤੀ ਜੀਹਨੇ, ਉਹ ਹੋਇਆ ਬਹੁਤਾ ਸੁੱਚਾ ।
ਅਸਲੀ ਜੀਵਨ, ਏਹੋ ਹੀ ਹੈ, ਸਮਝ ਆਈ, ਤਾਂ ਸਫਲਾ ਜੀਵਨ –
ਜਿਹੜਾ ਜੀਵਨ ਇੰਜ ਨਾ ਬੀਤੇ, 'ਰਤਨ' ਸਮਝ ਲੌ ਟੁੱਚਾ ਮੁੱਚਾ ॥

ਕੁੱਝ ਕਹਿੰਦਾ ਜਾ, ਕੁੱਝ ਕਰਦਾ ਜਾ, ਓਸ ਮਾਲਕ ਦਾ ਦਮ ਭਰਦਾ ਜਾ ।
ਜੇ ਕੁੱਝ ਚੰਗਾ ਨਹੀਂ ਕਰ ਸਕਦਾ, ਤਾਂ ਮਾੜੇ ਕੰਮੋਂ ਡਰਦਾ ਜਾ ।
'ਰਤਨ' ਗਰੀਬ ਦੇ ਕੰਮ ਆਵੇਂ, ਤਾਂ ਜੀਵਨ ਸਫਲ ਹੈ ਤੇਰਾ -
ਯਾਦ ਕਰਨ ਲੋਕੀਂ ਪਿੱਛੋਂ, ਕੋਈ ਕੰਮ ਅਜੇਹਾ ਕਰਦਾ ਜਾ ॥



ਕੌਣ ਜਾਣੇ, ਤੇਰੀ ਕੁਦਰਤ ਸਤਿਗੁਰੂ, ਕੁਦਰਤ ਦਾ, ਭੰਡਾਰ ਤੂੰ ਆਪੀਂ ।
ਆਪੀਂ ਕਰੇਂ ਪਿਆਰ, ਤੂੰ ਸਭਨਾ, ਨਾਲੇ ਕਰੇਂ ਵਿਹਾਰ ਤੂੰ ਆਪੀਂ ।
ਕਿਧਰੇ ਕਾਰਾਂ ਵਿੱਚ ਘੁੰਮਦਾ ਏਂ, ਕਿਧਰੇ ਭਾਰ ਵੀ ਢੋਨੈ -
ਬੇੜੇ ਕਈਆਂ ਦੇ, ਤੂੰ ਡੋਬੇਂ, 'ਰਤਨ' ਕਰੇਂ ਕਈ ਪਾਰ ਵੀ ਆਪੀਂ ॥

ਦੁਰਯੋਧਨ ਨੂੰ ਛੱਡਕੇ, ਆਪੀਂ, ਬਿਦਰ ਜਿਹਾਂ ਨੂੰ ਗਲੇ ਲਗਾਵੇਂ ।
ਮਾਲਪੂੜੇ ਤੂੰ ਛੱਡ ਕੇ ਸਜਨਾ, ਬਿਦਰ ਦਾ ਸਾਗ ਅਲੂਣਾ ਖਾਵੇਂ ।
ਰਾਏ ਸਿੰਘ ਜਾਂ ਯਾਦ ਸੀ ਕੀਤਾ, ਆਪੀਂ ਆਣ ਬਚਾਇਆ ਓਹਨੂੰ –
ਜਿਹੜਾ ਤੇਰੇ ਜੋਗਾ ਹੋਇਆ, 'ਰਤਨ' ਉਸਦਾ ਤੂੰ ਬਣ ਜਾਵੇਂ ॥



ਭੁੱਜੇ ਦਾਣੇ, ਚੱਬ ਕੇ ਸਜਣਾ, ਤੂੰ ਠੰਡਾ ਪਾਣੀ ਪੀ ।
ਆਪਣੀ ਕਿਸਮਤ ਤੇ, ਰਹੁ ਸ਼ਾਕਰ, ਦੂਜੇ ਤੋਂ ਲੈਣਾ ਕੀ ।
ਸਬਰ, ਸ਼ੁਕਰ ਦੀ ਕਰ ਗੋਡੀ, ਸੰਤੋਖ ਦਾ ਪਾ ਲਈਂ ਬੀ –
'ਰਤਨ' ਉਹ, ਫਲ਼ ਹੁੰਦੇ ਮਿੱਠੇ, ਖਾ, ਠੰਡਾ ਕਰ ਲਈਂ ਜੀ ॥

ਅਸਚਰਜ ਮੂਰਤਾਂ, ਦੇਖ ਦੇਖ ਕੇ, ਮਨ ਮੇਰੇ ਵਿੱਚ ਆਈ ।
ਫੁੱਲਾਂ ਵਿੱਚ ਖੁਸ਼ਬੋਆਂ ਭਰ ਭਰ, ਜਾਂਦੈ ਕਿੰਜ ਰਜਾਈ ।
ਐਨਾ ਕੁੱਝ ਜਿਸ ਆਪ ਬਣਾਇਆ, ਉਹ ਕਿਹੋ ਜਿਹਾ ਹੋਣਾ -
'ਰਤਨ' ਹੈ ਨੀਵਾਂ, ਉਹ ਬਹੁਤਾ ਉਚਾ, ਮਹਿਮਾ, ਕਹਿਣ ਨਾ ਜਾਈ ॥



ਤੇਰੀਆਂ ਤੂੰ ਜਾਣੇ ਮੇਰੇ ਸਾਹਿਬਾ, ਸਮੇਂ ਸਮੇਂ ਦੀਆਂ ਗੱਲਾਂ ।
ਸੂਰਮੇ ਜਿਸ ਨੂੰ ਥਾਪੀ ਲਾ ਦਏਂ, ਉਹ ਮਾਰੇ ਵਾਧੂ ਮੱਲਾਂ ।
ਬੰਦਾ, ਉਹ ਬੰਦਾ ਨਹੀਂ ਰਹਿੰਦਾ, ਤੇਰੀ ਰਹਿਮਤ ਸਦਕਾ -
ਮਾੜੇ ਤੇ, ਜੇ ਨਜ਼ਰ ਹੋ ਜਾਏ, 'ਰਤਨ' ਪਾ ਦਵੇ ਠੱਲਾਂ ॥

ਵੇ ਰੱਬਾ, ਇਹ ਤੇਰੀ ਕੁਦਰਤ, ਪਰਬਤ ਕਿਧਰੇ, ਕਿਧਰੇ ਖਾਈ ।
ਫੂਕ ਮਾਰ ਦਏਂ, ਪਰਬਤ ਨੂੰ, ਝੱਟ ਬਣਾ ਦਏਂ ਉਸ ਨੂੰ ਰਾਈ ।
ਬਿਨ ਬਦਲਾਂ, ਬਰਸਾਤ ਵਰ੍ਹਾ ਦਏਂ, ਤੇਰੇ ਬਿਨਾ ਕੌਣ ਕਰ ਸਕਦੈ -
'ਰਤਨ' ਗਰੀਬਾਂ, ਤਾਜ ਬਖਸ਼ ਦਏਂ, ਕਿਧਰੇ ਰਾਜੇ, ਭੀਖ ਮੰਗਾਈ ॥



ਗਿਆਨਵਾਨ, ਸਿਆਣਾ ਆਪੀਂ, ਤੂੰ, ਬੁਧੂ ਵੀ ਬਣ ਜਾਨਾ ਏਂ ।
ਦੁਸ਼ਮਨੀਆਂ ਵੀ ਪਾਲੇਂ ਕਿਧਰੇ, ਮਿੱਤਰ ਵੀ ਅਖਵਾਨਾ ਏਂ ।
ਦਯਾਵਾਨ ਵੀ ਆਪੀਂ ਤੂੰਹੀਓ, ਕਹਿਰ ਵੀ, ਕਦੀ ਕਮਾਵੇਂ ਆਪੀਂ -
ਮਾੜੇ ਚੰਗੇ 'ਰਤਨ' ਵੀ ਤੇਰੇ, ਸਭ ਨੂੰ ਗਲੇ ਲਗਾਨਾ ਏਂ ॥

ਆਪੀਂ ਏਂ ਤੂੰ ਕੁਟਣਵਾਲਾ, ਮੂੰਹ ਵੀ ਆਪੀਂ ਅੱਡ ਲਵੇਂ ਤੂੰ ।
ਬੀਜ ਕੇ ਖੇਤੀ, ਆਪਨੀ ਹੱਥੀਂ, ਉਹਨੂੰ ਆਪੀਂ ਵੱਢ ਲਵੇਂ ਤੂੰ ।
ਵਿੱਚ ਮੁਸ਼ੀਬਤ ਫਸੇ ਹੋਏ ਨੂੰ, ਮੇਹਰ ਕਰੇਂ ਤਾਂ ਕੱਢੇ ਆਪੀਂ -
'ਰਤਨ' ਸੂਲੀ ਵੀ ਆਪ ਚੜ੍ਹਾਵੇਂ, ਜੇ ਚਾਹਵੇਂ ਤਾਂ ਛੱਡ ਲਵੇਂ ਤੂੰ ॥



ਦੇਵੇਂ ਧੀਆਂ ਪੁੱਤਰ ਆਪੀਂ, ਨਾਲੇ ਨਾਰ ਨਵੇਲੀ ਦੇਵੇਂ ।
ਬਖਸ਼ਿਸ਼ ਕਰ ਕਈਆਂ ਤੇ ਏਦਾਂ, ਗੁੱਲੀ ਨਾਲ ਹਵੇਲੀ ਦੇਵੇਂ ।
ਕਿਧਰੇ ਬਾਗ ਬਗੀਚੇ ਮਹਿਕਣ, ਗੇਂਦਾ ਫੁੱਲ ਚਮੇਲੀ ਕਿਧਰੇ -
ਛੱਪਰ ਪਾੜ 'ਰਤਨ' ਨੂੰ ਦੇਵੇਂ, ਕਈਆਂ ਵਾਂਗ ਪਹੇਲੀ ਦੇਵੇਂ ॥

ਘਰ ਵੀ ਤੇਰਾ, ਬਾਹਰ ਵੀ ਤੇਰਾ, ਹਰ ਪਾਸੇ ਹੈ, ਤੇਰਾ ਪਸਾਰਾ ।
ਕੰਮ ਸਿਰੇ ਨਾ, ਕਦੇ ਵੀ ਚੜ੍ਹਦਾ, ਭਾਵੇਂ ਜੁੱਟ ਪਏ, ਟੱਬਰ ਸਾਰਾ ।
ਮੱਲ ਮਾਰ ਕੇ ਬੈਠਾ ਕੋਈ, ਹਿੱਲਣ ਦਾ, ਜੋ ਨਾਂ ਨਹੀਂ ਲੈਂਦਾ -
'ਰਤਨ' ਮਿਹਰ ਜੇ ਹੋਵੇ ਤੇਰੀ, ਹਿੱਲ ਜਾਏ, ਸਾਰੇ ਦਾ ਸਾਰਾ ॥



ਗੁਨਾਹਗਾਰ ਮਨ, ਬੜਾ ਨਿਕੰਮਾ, ਇਹ ਕਰਦਾ, ਹੁਜੱਤਾਂ ਢੇਰ ।
ਜੇ ਕਹੀਏ ਇਹਨੂੰ, ਸਿਮਰਨ ਕਰ ਲੈ, ਕਹਿੰਦਾ, ਕਰਾਂਗੇ ਫੇਰ ।
ਫੇਰ, ਫੇਰ ਦੇ ਚੱਕਰ ਵਿੱਚ, ਇਹ ਕਾਲੇ ਚਿੱਟੇ ਹੋ ਗਏ -
ਹੁਣ ਵੀ ਜੇ, ਆਖੇ ਲੱਗ ਜਾਵੇ, 'ਰਤਨ' ਹੋਈ ਨਹੀਂ ਦੇਰ ॥

ਕੱਚੀਆਂ, ਪੱਕੀਆਂ ਜਦ ਵੀ ਚਾਹਵੇਂ, ਬੀਜੇਂ ਆਪੀਂ, ਕੱਟੇਂ ਆਪੀਂ ।
ਬਣ ਬਿਓਪਾਰੀ, ਆਪ ਖਰੀਦੇਂ, ਮੁੱਲ ਉਹਨਾਂ ਦਾ, ਵੱਟੇਂ ਆਪੀਂ ।
ਕਿਧਰੇ ਪਾ ਬਿਓਪਾਰ 'ਚ ਘਾਟੇ, ਕਿਤੇ ਮੁਨਾਫੇ ਆਪੀਂ ਦੇਵੇਂ -
ਕਿਧਰੇ ਹੱਥੀਂ, ਆਪ ਵਸਾਵੇਂ, 'ਰਤਨ', ਕਈਆਂ ਨੂੰ ਪੱਟੇਂ ਆਪੀਂ ॥



ਬਿਨਾ ਟਿਕਟ, ਗੱਡੀ ਚੜ੍ਹ ਪੈਨੈਂ, ਟੀ.ਟੀ. ਵੀ, ਬਣ ਜਾਨੈਂ ਆਪੇ ।
ਕਰਕੇ ਮਿਹਰਾਂ ਤੂੰ ਛੱਡ ਦੈਨੇਂ, ਕਿਧਰੇ ਜ਼ੁਰਮ ਮਨਾਨੈਂ ਆਪੇ ।
ਪਾ ਕੇ ਹੱਟੀ, ਬਣ ਹਟਿਆਰਾ, ਕੰਮ ਚਲਾਨੈ ਆਪੀਂ ਕਿਧਰੇ -
ਦੀਨ ਦੁੱਖੀ ਦੀ, ਸੇਵਾ ਕਰਕੇ, 'ਰਤਨ' ਤੂੰ ਨਾਮ ਕਮਾਨੈਂ ਆਪੇ ॥

ਰੱਬਾ, ਸਾਡੀਆਂ ਭੁੱਲਾਂ ਤਾਈਂ, ਭੁੱਲ ਕੇ ਵੀ, ਨਾ ਤੱਕਿਆ ਕਰ ।
ਅਸੀਂ ਹਾਂ ਸਾਰੇ ਭੁਲੱੜ ਬੰਦੇ, ਦੇਖ ਦੇਖ ਨਾ ਅੱਕਿਆ ਕਰ ।
ਮਾੜੇ ਕੰਮਾਂ ਦਾ ਫਲ ਮਾੜਾ 'ਰਤਨ' ਪੈਣ ਅੱਗੋਂ ਫਿਟਕਾਰਾਂ -
ਦਰ ਢੱਠਿਆਂ ਨੂੰ, ਮਾਫ ਕਰੀਂ, ਤੂੰ ਬਿਰਧਪਾਲ, ਨਾ ਝੱਕਿਆ ਕਰ ॥



ਝੱਟ ਨੇ ਬੱਦਲ ਬਣ ਬਣ ਆਉਂਦੇ, ਠੰਡ ਪੈਂਦੀ ਫਰਜ਼ੀ ਏ ।
ਬਾਰਿਸ਼ ਵੱਸੇ ਜਾਂ ਨਾ ਵੱਸੇ, ਇਹ ਉਸ ਦੀ ਮਰਜ਼ੀ ਏ ।
ਫਿਕਰ ਉਸ ਨੂੰ, ਸਭਨਾ ਦਾ ਏ, ਕਿਧਰੋਂ ਪੁੱਟੇ, ਕਿਧਰੇ ਲਾਵੇ -
'ਰਤਨ' ਸੂਈ, ਕੈਂਚੀ, ਦਾ ਮਾਲਿਕ, ਬੜਾ ਸਿਆਣਾ, ਦਰਜ਼ੀ ਏ ॥

ਮੇਰੇ ਸਤਿਗੁਰੂ, ਤੇਰੀ ਛੋਹ ਪਾ ਕੇ, ਮੈਂ ਵਾਧੂ ਨਸ਼ਿਆਇਆ ।
ਸਵਾਤੀ ਬੂੰਦ ਸਿੱਪੀ 'ਚ ਪੈ ਗਈ, ਸੁੱਖ ਸ਼ਾਂਤੀ, ਸਾਹ ਆਇਆ ।
'ਰਤਨ' ਤੇਰੀ ਕਿਰਪਾ ਸਦਕਾ, ਸਭਨਾ ਵਿੱਚ ਤੈਨੂੰ ਵੇਖਾਂ -
ਤੇਰ-ਮੇਰ ਦੀ, ਗੱਲ ਹੈ ਮੁੱਕੀ, ਹੁਣ ਇੱਕ-ਹੀ-ਇੱਕ ਸਮਾਇਆ ॥



ਇਸ ਸ੍ਰਿਸ਼ਟੀ ਦਾ, ਰਚਨਹਾਰ ਤੂੰ, ਸਭ ਤੇਰੀਆਂ ਹਨ ਵਡਿਆਈਆਂ ।
ਇੱਕ ਪਾਸੇ, ਖੜ੍ਹੇ ਉਚੇ ਪਰਬਤ, ਦੂਜੇ, ਡੂੰਘੀਆਂ ਖਾਈਆਂ ।
ਜੇ ਤੇਰੀ ਨਜ਼ਰ ਸਵੱਲੀ ਹੋਵੇ, ਤਾਂ, 'ਰਤਨ' ਦੀਆਂ ਪਉਬਾਰਾਂ -
ਇਸ ਦੀ ਆਸ, ਪੁਜਾਦੇ ਦਾਤਾ, ਕਰਦੇ ਮਿਹਰਾਂ ਸਾਂਈਆਂ ॥

ਤੂੰ ਸਾਰੇ ਬ੍ਰਹਿਮੰਡ, ਦਾ ਮਾਲਕ, ਜੋ ਚਾਹਵੇਂ, ਸੋ ਕਰਦਾ ।
ਤੇਰੀ ਬਖਸ਼ਿਸ਼ ਬਿਨਾ, ਕੋਈ ਵੀ ਝਰਨਾ, ਮੂਲ ਨਾ ਝਰਦਾ ।
ਬੱਦਲ ਗੱਜਨ, ਬਿਜਲੀ ਚਮਕੇ, ਸਭ ਕੁੱਝ, ਹੁਕਮ ਦੇ ਅੰਦਰ -
ਕਾਲੀਆਂ ਘਟਾ, ਉਡਾ ਲੈ ਜਾਵੇਂ, 'ਰਤਨ' ਚਾਹਵੇਂ ਤਾਂ ਵਰ੍ਹਦਾ ॥



ਸਤਿਗੁਰੂ ਮੇਰਾ, ਬੇਪਰਵਾਹ ਹੈ, ਜੋ ਸੇਵਕ ਦੀ, ਪੱਤ ਰੱਖਦਾ ।
ਸਾਰੇ ਜੱਗ ਦਾ, ਵਾਲੀ ਉਹ, ਪਿਆ ਨੂਰ, ਚਿਹਰੇ ਤੇ ਭੱਖਦਾ ।
ਉਹਦੀ ਨਜ਼ਰ, ਸਵੱਲੀ ਜਿੱਧਰ, ਉਧਰ ਦਾ ਕੀ ਕਹਿਣਾ -
ਡਾਕੂਆਂ ਤਾਈਂ, ਸੰਤ ਬਣਾ ਦਏ, 'ਰਤਨ' ਫੇਰ, ਉਹਦੀ ਅੱਖ ਦਾ ॥

ਤੂੰ ਦੁਨੀਆਂ ਦਾ, ਰਚਨਹਾਰ ਏਂ, ਤੂੰ, ਹਰ ਇੱਕ ਵਿੱਚ ਵਸਦਾ ।
ਕਿਤੇ ਬੁੱਕ ਅੱਧਾ ਬੁੱਕ ਦੇਵੇਂ, ਕਿਤੇ ਛੱਪਰ ਪਾੜ ਕੇ ਵਸਦਾ ।
ਭਗਤਾਂ ਦੀ, ਪ੍ਰਿਤਪਾਲ ਕਰੇਂ ਤੇ ਦੁਖੜੇ, ਕੱਟੇਂ ਆਪੀਂ -
ਹੀਲੇ-ਰਿਜ਼ਕ, ਬਹਾਨੇ-ਰੋਜ਼ੀ, 'ਰਤਨ' ਇਹ ਤੇਰੇ ਵਸਦਾ ॥



ਜੀਹਨੂੰ ਮਾਲਕ, ਰੱਖਣਾ ਚਾਹਵੇ, ਕਿਵੇਂ ਉਹਨੂੰ, ਕੋਈ ਮਾਰ ਮੁਕਾਵੇ ।
ਪ੍ਰਹਿਲਾਦ ਸਾੜਿਆ, ਉਤੋਂ ਸੁੱਟਿਆ, ਕਿਵੇਂ ਮਰੇ, ਜੇ ਆਪ ਬਚਾਵੇ ।
ਹਰਨਾਖਸ਼ ਮਾਰਿਆ, ਨਰਸਿੰਘ ਹੋ ਕੇ, ਥੰਮ੍ਹ ਪਾੜ ਕੇ, ਪਰਗਟ ਹੋਇਆ -
'ਰਤਨ' ਉਹ ਹਰ ਯੁੱਗ ਵਿੱਚ ਹੈ ਔਂਦਾ, ਆ ਭਗਤਾਂ ਦੀ, ਲਾਜ ਰਖਾਵੇ ॥

ਸਤਿਗੁਰੂ ਦੀਆਂ, ਅਪਾਰ ਬਖਸ਼ਿਸ਼ਾਂ, ਜਿਸ ਨੇ ਵੀ, ਕੋਈ ਕਰਮ ਕਮਾਇਆ ।
ਦੁਨੀਆਂਦਾਰੀ ਵਿੱਚ ਰਹਿੰਦਿਆਂ, ਉਸ ਮਾਲਕ ਨੂੰ ਨਹੀਂ ਭੁਲਾਇਆ ।
ਧੁੱਪ-ਛਾਂ ਵਾਂਗੂ, ਦੁੱਖ-ਸੁੱਖ ਮੰਨਿਆ, ਕਦੇ ਵੀ ਮੂੰਹੋਂ, ਸੀ ਨਾ ਕੀਤੀ -
ਮਾਲਕ ਨੇ, ਜਿਸ ਹਾਲ 'ਚ ਰੱਖਿਆ, 'ਰਤਨ' ਨੇ ਸੀਸ ਝੁਕਾਇਆ ॥



ਤੂੰ ਦਾਤਾ, ਦਾਤਾਂ ਦਾ ਮਾਲਿਕ, ਤੇਰੇ ਰੰਗ ਨਿਆਰੇ ।
ਜਗਤ ਭਿਖਾਰੀ, ਦਾਤਾ ਪ੍ਰੀਤਮ, ਸਭ ਲੈਂਦੇ ਥੱਕੇ ਹਾਰੇ ।
ਤੇਰੀ ਨਜ਼ਰ, ਸਵੱਲੀ ਜਿੱਧਰ, ਉਧਰ ਘਾਟ ਨਾ ਕੋਈ -
ਦੁਨੀਆਵੀਂ ਸ਼ਾਹ, ਖੜ੍ਹੇ ਬਣ ਮੰਗਤੇ, 'ਰਤਨ' ਨੇ ਤੇਰੇ ਦੁਆਰੇ ॥

ਤੇਰੇ ਦਰ ਪਰ, ਸਵਾਲੀ ਹਰ ਕੋਈ, ਤੂੰ ਵਾਲੀ ਇੱਕ ਹੈਂ ।
ਆਪੀਂ ਸੰਭਾਲੇਂ, ਇਹ ਚਮਨ, ਤੂੰ ਮਾਲੀ ਇੱਕ ਹੈਂ ।
ਇਹਨਾਂ ਚਿਹਰਿਆਂ ਤੇ, ਚਮਕ ਜਿਹੜੀ, ਦਿੱਸਦੀ 'ਰਤਨ' –
ਸਤਿਗੁਰੂ, ਤੂੰ ਵੰਡਦਾ ਰੌਸ਼ਨੀ, ਤੂੰ ਲਾਲੀ ਇੱਕ ਹੈਂ ॥



ਕੋਈ ਆਖਦਾ, ਜਗਤ ਨੂੰ, ਝੂਠਾ, ਹੈ ਖੇਲ ਸਾਰਾ ।
ਤੇ ਕੋਈ ਆਖੇ, ਇਸ ਨੂੰ, ਹੈ ਝੂਠ ਦਾ ਪਸਾਰਾ ।
ਮੈਂ ਆਪਣੇ ਤੇ ਤੇਰੀ, ਜਾਂ ਮੇਹਰ ਦੇਖਦਾ ਹਾਂ –
ਹੈ 'ਰਤਨ' ਸਵਰਗ ਦਿੱਸਦਾ, ਤੇਰਾ ਬ੍ਰਹਿਮੰਡ ਸਾਰਾ ॥

ਅੰਦਰ-ਬਾਹਰ ਆਪੀਂ, ਤੂੰ ਸਤਿਗੁਰੂ, ਹਰ ਪਾਸੇ ਤੇਰਾ ਪਸਾਰਾ ।
ਜਿੱਧਰ ਵੇਖਾਂ, ਤੂੰਹੀਓਂ ਦਿੱਸੇਂ, ਜਾਂ ਵੇਖਾਂ ਤੇਰਾ ਨਜ਼ਾਰਾ ।
ਹਰ ਸ਼ੈਂ ਵਿੱਚ, ਤੂੰਹੀਓਂ ਜਾਪੇਂ, ਪਿਆ ਕਰਦਾ ਆਪ ਇਸ਼ਾਰਾ -
'ਰਤਨ' ਤੂੰ ਸਭਨਾਂ ਅੰਦਰ, ਆਪੀਂ, ਇਹ ਸਭ ਤੇਰਾ ਖਿਲਾਰਾ ॥



ਚਿੜੀਆਂ, ਚੀਂ ਚੀਂ ਕਰਦੀਆਂ ਭੁੜਕਨ, ਇਹਨਾਂ ਵਿੱਚ ਹੈ ਚਹਿਕ ਤੇਰੀ ।
ਫੁੱਲਾਂ ਨੂੰ ਜਾਂ, ਗਹੁ ਨਾਲ ਤੱਕਿਆ, ਉਹਨਾਂ ਵਿੱਚ ਵੀ, ਟਹਿਕ ਤੇਰੀ ।
ਫੁੱਲਾਂ-ਕਲੀਆਂ ਤੇ ਜਦ ਭੌਰੇ, ਗੂੰਜਨ, ਤੇਰਾ ਚੇਤਾ ਆਵੇ -
'ਰਤਨ' ਬਗੀਚੇ ਵੜ ਜਾਂ ਤਕਿਐ, ਚਾਰੋਂ ਪਾਸੇ, ਮਹਿਕ ਤੇਰੀ ॥

ਸਤਿਗੁਰੂ, ਨਜ਼ਰ ਤੇਰੀ ਵਿੱਚ, ਮੇਰ-ਤੇਰ, ਨਹੀਂ ਲੱਭਦਾ ।
ਹਵਾ ਚੱਲਦੀ ਹੈ, ਇੱਕੋ ਜਹੀ, ਕਿਤੇ ਵੱਲ-ਫੇਰ, ਨਹੀਂ ਲੱਭਦਾ ।
ਸੂਰਜ ਦੀ ਚਮਕ ਸਭਨਾਂ ਲਈ, ਦੇਰ-ਸਵੇਰ, ਨਹੀਂ ਲੱਭਦਾ -
'ਰਤਨ' ਵਰਤਾਵਾ, ਸਭ ਲਈ ਇੱਕ, ਹੇਰ ਫੇਰ, ਨਹੀਂ ਲੱਭਦਾ ॥



ਕੀ ਗਿਰਜਾ, ਗੁਰਦੁਆਰਾ, ਮਸਜਿਦ, ਠਾਕੁਰ ਦੁਆਰਾ ਦੇਖੋ ਫੋਲ ।
ਆਪੀਂ ਹਰ ਥਾਂ ਤੇ, ਉਹ ਲੱਭਦਾ, ਵਾਧੂ ਆਪਣਾ, ਆਪ ਨਾ ਰੋਲ ।
ਕਹਿੰਦੇ, ਉਹ ਸਭਨਾਂ ਵਿੱਚ ਵਸਦੈ, ਨਾਲੇ ਰਹਿੰਦੈ, ਸਭ ਦੇ ਕੋਲ -
'ਰਤਨ' ਉਸਨੂੰ, ਮਿਲਨਾ ਚਾਹੁੰਦੈਂ, ਆਪਣੇ ਅੰਦਰੋਂ, ਉਸਨੂੰ ਟੋਲ ॥

ਇਹ ਵੀ ਜਾਪੇ, ਉਸ ਦੀ ਲੀਲਾ, ਉਹਦੇ ਰੂਪ, ਅਨੇਕਾਂ ਤੱਕੇ ।
ਕਿਧਰੇ ਖਾਣ ਨੂੰ ਵਾਧੂ ਖੁੱਲ੍ਹਾ, ਵੇਖ ਕੇ ਲੋਕੀਂ, ਹੱਕੇ-ਬੱਕੇ ।
ਕਿਸੇ ਦੇ ਕੁੱਤੇ, ਕਾਰ 'ਚ ਘੁੰਮਣ, ਕਿਤੇ ਮਿਲਣ, ਬੰਦਿਆਂ ਨੂੰ ਧੱਕੇ -
'ਰਤਨ' ਉਹ ਕਾਂਸ਼ੀ, ਮਥੁਰਾ ਵਿੱਚ ਵੀ, ਨਾਲੇ, ਵਿੱਚ ਮਦੀਨੇ-ਮੱਕੇ ॥



ਕਦੇ ਤਾਂ ਕਰੇਂਗਾ ਮੇਹਰਾਂ, ਇਸ ਲਈ, ਮੈਂ ਔਂਦਾ ਰਹਿੰਦਾ ਹਾਂ ।
ਤੇਰੇ ਦਰ ਪੁੱਜ ਕੇ, ਇਸ ਸੀਸ ਨੂੰ, ਝੁਕੌਂਦਾ ਰਹਿੰਦਾ ਹਾਂ ।
'ਰਤਨ' ਸੁਰ-ਰਾਗ ਵਿੱਚ ਹੋ ਜਾਵੇ, ਤਾਹੀਓਂ ਗਾਉਂਦਾ ਰਹਿੰਦਾ ਹਾਂ -
ਰੇਖ਼-ਵਿੱਚ-ਮੇਖ ਮਾਰੇਂਗਾ, ਦਿਲ ਨੂੰ ਸਮਝੌਂਦਾ, ਰਹਿੰਦਾ ਹਾਂ ॥

ਤੇਰੇ ਦਰ ਤੇ, ਜੋ ਔਂਦਾ ਹੈ, ਸ਼ੀਸ਼ ਆਪਣਾ ਝੁਕੌਂਦਾ ਏ ।
ਦਰਸ਼ਨ ਸਤਿਗੁਰੂ ਦਾ, ਸੀਨੇ ਦੇ ਵਿੱਚ, ਠੰਡ ਪੌਂਦਾ ਏ ।
ਜਿਹੜਾ ਹੈ, ਨਾਮ ਵਿੱਚ ਭਿੱਜਿਆ, ਉਹ ਤੇਰੇ ਗੀਤ ਗੌਂਦਾ ਏ –
ਜਿਹਦੇ ਤੇ, ਤੇਰੀ ਬਖਸ਼ਿਸ਼ ਨਹੀਂ, 'ਰਤਨ', ਜੀਵਨ ਗਵਾਉਂਦਾ ਏ ॥



ਹੇ ਸਤਿਗੁਰੂ, ਤੂੰ ਮੇਹਰ ਕਰੀਂ, ਤੇ ਮੇਰੇ, ਸਾਰੇ ਕੰਮ ਸਵਾਰੀਂ ।
ਆਪੇਂ ਦਈਂ ਬਣਾ, ਇਸ ਜੋਗਾ, ਕਲਮ ਇਹਦੀ, ਤੂੰ ਆਪ ਨਿਖਾਰੀਂ ।
ਬਖਸ਼ਿਸ਼ ਦਾ ਭੰਡਾਰ ਤੂੰ ਆਪੀਂ, ਮਾੜੇ ਨੂੰ ਫੜ, ਆਪ ਖਲਾਰੀਂ –
ਗਿਆਨ ਦੀ ਝੋਲੀ, ਭਰੀਂ ਅਜੇਹੀ, 'ਰਤਨ' ਤਾਈਂ, ਤੂੰ ਆਪ ਪਿਆਰੀਂ ॥

ਸਤਿਗੁਰੂ ਸਦਾ, ਦਿਲਾਂ ਦੀਆਂ ਜਾਣੇ, ਇਹ ਹੈ ਉਸਦੀ ਵਡਿਆਈ ।
ਜਿੰਨੀ ਸ਼ਰਧਾ ਰੱਖ, ਕੋਈ ਆਉਂਦੈ, ਉਨੀ ਉਸਦੀ, ਆਸ ਪੁਜਾਈ ।
ਸਿੱਖ ਆਪਨੇ ਦਾ, ਹੈ ਪ੍ਰਿਤਪਾਲਕ, ਲੋੜ ਪੈਣ ਤੇ, ਹੋਏ ਸਹਾਈ -
ਮਰੀ ਹੋਈ ਗਊ ਜਿਵਾ ਕੇ, 'ਰਤਨ', ਓਸ ਨਾਮਦੇਵ ਦੀ, ਲਾਜ਼ ਬਚਾਈ ॥



ਸਤਿਗੁਰੂ ਚਰਨ ਤੇਰੇ, ਜੀ ਲੋੜਦੈ, ਕੁੱਝ ਏਦਾਂ, ਫੜ ਲਵਾਂ ।
ਤੈਨੂੰ ਸਮਝ ਕੇ ਆਪਣਾ, ਜੀ ਚਾਹੁੰਦੈ, ਕੁੱਝ ਕਵਾਂ ।
ਮਾੜੇ ਹਾਂ, ਚੰਗੇ ਹਾਂ ਅਸੀਂ, ਬੱਸ, ਤੇਰੇ ਤਾਈਂ ਦੌੜ ਹੈ -
'ਰਤਨ' ਖਬਰੇ ਕਦ, ਮਿਲੇਂ ਫਿਰ, ਦੱਸੋ ਕਿੱਦਾਂ ਚੁੱਪ ਰਵਾਂ ॥

ਸੋਹਣੀਆਂ ਮੂਰਤਾਂ, ਘੜਣਹਾਰ ਉਹ, ਆਪੀਂ ਹੋਊ, ਕਿੱਡਾ ਸੋਹਣਾ ।
ਜੋ ਜੋ ਕੁੱਝ, ਓਸ ਕਰ ਛੱਡਿਆ ਏ, ਭਲਾ ਉਸਨੂੰ, ਕਿਸ ਨੇ ਪੌਹਣਾ ।
ਆਪੀਂ ਹੈ ਉਹ, ਬਹੁਤ ਹੀ ਸੋਹਣਾ, ਜੀਹਦੀ ਤੱਕਣੀ ਨੇ, ਦਿਲ ਖੋਣਾ -
ਰੂਪ ਬਦਲਦਾ, ਰਹਿੰਦਾ ਆਪੀਂ, 'ਰਤਨ' ਕਿਸੇ ਨੂੰ, ਮਿਲਦਾ ਛੋਹਣਾ ॥



ਗੁਰੂ ਤਾਂ ਆਖਿਰ, ਗੁਰੂ ਹੀ ਹੁੰਦੈ, ਜੀਵਨ ਵਿੱਚ, ਪ੍ਰਕਾਸ਼ ਜੋ ਵੰਡਦਾ ।
ਮਨ ਤੋਂ, ਮੈਲ ਨੂੰ ਲਾਹੀ ਜਾਂਦਾ, ਨਾਲੇ ਨ੍ਹੇਰੇ ਤਾਈਂ ਛੰਡਦਾ ।
ਨਾਮ ਦੀ ਗੁੜ੍ਹਤੀ ਦੇਈ ਜਾਂਦਾ, ਨਾਲ ਪ੍ਰਭੂ ਦੇ, ਸਭ ਨੂੰ ਗੰਢਦਾ -
'ਰਤਨ' ਉਹਦੇ ਦਿਲ ਭੇਤ ਨਾ ਕੋਈ, ਉਹ ਸੱਚ ਦਾ ਬੇਲੀ, ਝੂਠ ਨੂੰ ਭੰਡਦਾ ॥

ਗੱਲਾਂ ਕਰਨ, ਵਧੇਰੇ ਲੋਕੀਂ, ਜੋ ਲੜ ਤੇਰੇ, ਲੱਗ ਜਾਵੇ ।
ਹੋਸ਼ ਨਾ ਰਹਿੰਦੀ, ਉਹਨਾਂ-ਤਾਈਂ, ਜੋ ਏਥੇ ਪੁੱਜ ਆਵੇ ।
ਜਿਸ ਵੀ, ਪ੍ਰੇਮ ਪਿਆਰ ਹੈ ਵੰਡਿਆ, ਵਿੱਚ ਸਭਨਾਂ ਤੈਨੂੰ ਜਾਤਾ -
ਇੰਜ ਟੁੱਟੀ, ਗੰਢਨਹਾਰ 'ਰਤਨ', ਭਵ-ਜਲ ਤੋਂ, ਪਾਰ ਲੰਘਾਵੇ ॥



ਚੇਤੇ ਕਰਾਂ, ਉਦੋਂ ਵੱਧ ਤੈਨੂੰ, ਜਦ ਤੂੰ ਵਾਧੂ, ਬਖਸ਼ਿਸ਼ ਕਰ ਦਏਂ ।
ਨਾ ਡੋਲੇ, ਇਹ ਭੈੜਾ ਮਨ, ਤੂੰ ਦਾਤ ਜਾਂ ਆਪੀਂ, ਦੇ ਕੇ ਹਰ ਲਏਂ ।
ਮੋਹ-ਮਾਇਆ, ਤੋਂ ਉਹ ਹੀ ਬਚਦਾ, ਜਿਸ ਤੇ ਹੁੰਦੀ, ਤੇਰੀ ਕਿਰਪਾ -
'ਰਤਨ' ਚਾਹਵੇਂ, ਤਾਂ ਅੱਖ-ਫੇਰ ਵਿੱਚ, ਨਾਲ ਰਹਿਮਤਾਂ ਆਪੀਂ ਭਰ ਦਏਂ ॥

ਭਗਤੀ ਕਰਾਂ, ਜਾਂ ਮਾਲਾ ਫੇਰਾਂ, ਜਾਂ ਕੀਰਤਨ ਕਰਾਂ, ਮੈਂ ਤੇਰਾ ।
ਮਨ ਦੇ ਵਿੱਚ, ਇੱਕੋ ਸੱਧਰ, ਕਿਤੇ ਪਾ, ਵੇ ਸਜਨਾ ਫੇਰਾ ।
ਜੋ ਮੈਂ ਕਰਾਂ, ਰਜ਼ਾ ਤੇਰੀ, ਸਭ ਤੇਰੇ ਮਿਲਣ ਦੇ ਸਾਧਨ -
'ਰਤਨ' ਤੂੰ, ਮਰਜ਼ੀ ਦਾ ਮਾਲਿਕ, ਕੋਈ ਜ਼ੋਰ, ਨਾ ਚੱਲਦਾ ਮੇਰਾ ॥



ਬੱਦਲੀਆਂ ਭਾਵੇਂ,ਚੜ੍ਹ ਆਵਣ, ਵਰਦੀਆਂ ਹੁਕਮ ਦੇ ਅੰਦਰ ।
ਅਸੀਂ ਵਸਾਇਆ, ਦਿਲ ਵਿੱਚ ਏਦਾਂ, ਜੀਕਣ ਪਿਆਰ-ਦਾ-ਮੰਦਰ ।
ਬਿਰਧ ਹਮੇਸ਼ਾਂ ਪਾਲੇ ਤੂੰ, ਇਹ ਹੈ, ਤੇਰੀ ਵਡਿਆਈ -
'ਰਤਨ' ਤੂੰ, ਸਭਨਾਂ ਨਾਚ ਨਚਾਵੇਂ, ਜੀਕਣ, ਕੋਈ ਕਲੰਦਰ ॥

